तरह से सिर हिला कर या कुछ अस्पष्ट वाक्य कह कर जैसे "हा, हां, हम जानते हैं," अथवा "यदि हम चाहें तो हम ( बतला ) सकते हैं" अथवा "यदि हम कहना पसन्द करें" अथवा "ऐसे है यदि वह चाहे तो" अथवा इसी प्रकार के चक्रदार वचनों से यह कभी प्रकट मत करो कि तुम मेरे सम्बन्ध मे कुछ भी जानते हो। ऐसा कभी मत करो। परमात्मा का कल्याण और कृपा तुम्हारे बडे कडे समय मे तुम्हारी सहायता करें, सौगन्ध उठाओ।

भूत—[नीचे से] सौगन्ध उठाओ!

हेमलेट—ठहरो, ठहरो, उद्विग्न चेतना!

[ *वह शपथ खाते है*

तो फिर सज्जनो, अपने पूर्ण प्रेम के साथ मे आप से अपनी सिफारिश करता हू और एक असमर्थ मनुष्य जैसा कि हेमलेट है अपने प्रेम और उपकार भाव को प्रकट करने के लिए जो कुछ कर सकता है, ईश्वर ने चाहा तो उससे पीछे न रहेगा। आओ हम इकट्ठे चलें। मै प्रार्थना करता हूं कि सदैव अपने होंठों पर अंगुलिया धरे रखना [*]। बडे विप्लव का समय है—हे नीच असूया, इसको ठीक करने के लिए मैं क्यों पैदा हुआ? † —नही ‡ आओ हम इकट्ठे चलेंगे।

[ चले जाते है।

## (पहला अंक समाप्त हुआ)

---

[*] अर्थात जो कुछ तुमने देखा है उसके विषय मे मौन रहना। "अंगुली का होंठों पर रखना इस बात का चिन्ह है कि मौन धारण रखा जाए" अथवा जब कोई होंठों पर अंगुली रखता है तो यह प्रकट करता है कि विस्मय के कारण वह मौन है इसलिए होंठों पर अंगुली रखना मौन धारण की निशानी हुई।

† हेमलेट को इस बात का दुःख नही कि उसे बिगडे हुए समय को ठीक करना होगा बल्कि वह जिसका आवश्यक रूप से कर्तव्य इसको ठीक करना ठहरा पैदा क्यों हुआ। (Seymour)

‡ हारेशो और मार्सिलस इस विचार से कि वह एकेला रहना चाहता है, जाने वाले थे।

ਪਾਠਕ ਜਨ ਇਹ ਸੁਨ ਕੇ ਖ਼ੁਸ਼ ਹੋਵਨਗੇ ਕਿ ਸ੍ਰੀ ਨਾਨਕ ਪਕਾਸ਼ ਪੁਸਤਕ ਰਚਿਤ ਭਾਈ ਸੰਤੋਖ ਸਿੰਘ ਜੀ ਜਿਸ ਦਾ ਸੰਖੇਪ ਭਾਈ ਸਾਹਿਬ ਸਿੰਘ ਜੀ ਬੀ. ਏ. ਨੇ ਕੁਝ ਚਿਰ ਹੋਇਆ ਕੀਤਾ ਅਰ ਜੋ ਗਿਆਨੀ ਇਮਤਿਹਾਨ ਵਿਖੇ ਪੰਜਾਬ ਯੂਨੀਵਰਸਿਟੀ ਵੱਲੋਂ ਨੀਯਤ ਹੋਈ ਇਕ ਪੁਸਤਕ ਹੈ, ਉਸ ਦੀਆਂ ਹੁਣ ਕੁਲ ਕਠਨਾਈਆਂ ਦੂਰ ਹੋ ਗਈਆਂ ਹਨ। ਕਿਓਂ ਜੋ ਸਾਡੇ ਪਾਸ ਇਸ ਵੇਲੇ (੧) ਭਾਈ ਸੰਤੋਖ ਸਿੰਘ ਜੀ ਦਾ ਜੀਵਨ (੨) ਸ੍ਰੀ ਨਾਨਕ ਪ੍ਰਕਾਸ਼ ਦਾ ਗਦਯ ਵਿਖੇ ਸਾਰ ਅਰ (੩) ਸ੍ਰੀ ਨਾਨਕ ਪ੍ਰਕਾਸ਼ ਵਿੱਚੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਚਾਰੇ ਸ਼ਬਦਾਂ ਦਾ ਟੀਕਾ ਪੁਜ ਗਿਆ ਹੈ। ਅਸੀਂ ਉਸ ਵਿੱਚੋਂ ਥੋੜਾ ਥੋੜਾ ਹਿੱਸਾ ਪਾਠਕਾਂ ਦੀ ਦ੍ਰਿਸਟਿ-ਗੋਚਰ ਕਰਾਂਗੇ। ਪੈਹਲੀ ਕਿਸ਼ਤ ਨਾਨਕ ਪ੍ਰਕਾਸ਼ ਪ੍ਰਥਮ ਭਾਗ ਇਸ ਵਾਰੀ ਛਾਪੀ ਜਾਂਦੀ ਹੈ॥

(ਐਡੀਟਰ)

---

## ਭਾਈ ਸੰਤੋਖ ਸਿੰਘ ਜੀ ਦਾ ਜੀਵਨ।

ਭਾਈ ਸੰਤੋਖ ਸਿੰਘ ਜੀ ਬੂੜੀਆ (ਜ਼ਿਲਾ ਅੰਬਾਲਾ) ਨਿਵਾਸੀ ਸਤ-ਸੰਗੀ ਪੁਰਖ ਸਨ ਇਹ ਸੰਤ ਕਰਮ ਸਿੰਘ ਨਿਰਮਲੇ ਦੀ ਸੰਗਤਿ ਕਰਕੇ ਵੇਦਾਂਤ ਅਤੇ ਗੁਰਬਾਣੀ ਦੇ ਗਜਾਤਾ ਹੋਏ। ਵਿਦ੍ਯਾ ਦੀ ਰੁਚੀ ਇਨ੍ਹਾਂ ਨੂੰ ਪ੍ਰੇਰ ਕੇ ਸ੍ਰੀ ਅੰਮ੍ਰਿਤਸਰ ਜੀ ਲੈ ਆਈ। ਉਸੇ ਥਾਂ ਇਨ੍ਹਾਂ ਦੇ ਘਰ ਭਾਈ ਸੰਤੋਖ ਸਿੰਘ ਜੀ ਦਾ ਜਨਮ ਸੰਮਤ ੧੮੪੫ ਵਿੱਚ ਹੋਇਆ। ਇਨ੍ਹਾਂ ਨੇ ਅੰਮ੍ਰਤਸਰ ਜੀ ਦੇ ਪ੍ਰਸਿੱਧ ਗਜਾਨੀ ਸੰਤ ਸਿੰਘ ਜੀ ਤੋਂ ਕਾਵ੍ਯ ਵਿਦ੍ਯਾ ਪੜ੍ਹੀ। ਭਾਈ ਸੰਤੋਖ ਸਿੰਘ ਜੀ ਕਾਵ੍ਯ ਦੇ ਪੂਰਨ ਪੰਡਿਤ ਅਤੇ ਕਵਿਤਾ ਰਚਣ ਦੀ ਅਲੌਕਿਕ ਸ਼ਕਤਿ ਰਖਦੇ ਸਨ। ਆਪ ਨੇ ਬੂੜੀਏ ਵਿੱਚ ਰਹਿ ਕੇ ਅਮਰ-ਕੋਸ਼ ਦਾ ਉਲਥਾ ਕੀਤਾ ਅਤੇ ਸੰਮਤ ੧੮੮੦ ਵਿੱਚ 'ਗੁਰ ਨਾਨਕ ਪ੍ਰਕਾਸ਼' ਪੁਸਤਕ ਰਚਿਆ। ਇਸਤੋਂ ਪਿੱਛੋਂ ਇਹ ਮਹਾਰਾਜ ਕਰਮ ਸਿੰਘ ਜੀ ਪਾਸ

ਪਟਿਆਲੇ ਜਾ ਨੌਕਰ ਹੋਏ । ਸੰਮਤ ੧੮੮੨ ਵਿੱਚ ਕੈਥਲਪਤਿ ਭਾਈ ਉਦਯ ਸਿੰਘ ਜੀ ਨੇ ਇਨ੍ਹਾਂ ਨੂੰ ਮਹਾਰਾਜਾ ਪਟਿਆਲਾ ਤੋਂ ਮੰਗ ਕੇ ਲੈ ਲਿਆ ਅਤੇ ਬੜੇ ਸਨਮਾਨ ਨਾਲ ਆਪਣੇ ਪਾਸ ਰਖਿਆ ।

ਕੈਥਲ ਵਿੱਚ ਰਹਿ ਕੇ ਭਾਈ ਸਾਹਿਬ ਨੇ ਸੰਮਤ ੧੮੯੬ ਵਿੱਚ ਜਪੁਜੀ ਦਾ ਟੀਕਾ ਗਰਬ ਗੰਜਨੀ ਰਚਿਆ ਅਤੇ ਭਾਈ ਉਦਯ ਸਿੰਘ ਜੀ ਦੇ ਨੌਕਰ ਪੰਡਿਤਾਂ ਦੀ ਸਹਾਇਤਾ ਨਾਲ ਕਵੀ ਜੀ ਨੇ ਬਹੁਤ ਪੁਸਤਕ ਹਿੰਦੀ ਮਿਲੀ ਪੰਜਾਬੀ ਭਾਸ਼ਾ ਵਿੱਚ ਬਣਾਏ ਅਤੇ ਨੌ ਸਤਗੁਰਾਂ ਦੀ ਪਵਿਤ੍ਰ ਜੀਵਨ ਕਥਾ 'ਗੁਰਪ੍ਰਤਾਪਸੂਰਯ' ਗ੍ਰੰਥ ਵਿੱਚ ਲਿਖੀ, ਜੋ ਸੰਮਤ ੧੯੦੦ ਦੇ ਅੰਤ ਵਿੱਚ ਸਮਾਪਤ ਹੋਇਆ । ਇਸੇ ਸਾਲ ਭਾਈ ਸੰਤੋਖ ਸਿੰਘ ਜੀ ਕੈਥਲ ਵਿੱਚ ਗੁਰਪੁਰਿ ਪਧਾਰੇ । ਕਵਿਰਾਜ ਜੀ ਦੇ ਬਣਾਏ ਹੋਏ ਪ੍ਰਸਿੱਧ ਪੁਸਤਕ ਇਹ ਹਨ :—
(੧) ਅਮਰਕੋਸ਼ । (੨) ਗੁਰਨਾਨਕ ਪ੍ਰਕਾਸ਼ ਸੰਮਤ ੧੮੮੦ (੩) ਜਪੁਜੀ ਸਾਹਿਬ ਦਾ "ਗਰਬਗੰਜਣੀ ਟੀਕਾ" ਜੋ ਸੰਮਤ ੧੮੯੬ ਵਿੱਚ ਸਮਾਪਤ ਕੀਤਾ । (੪) ਆਤਮ ਪੁਰਾਣ ਦਾ ਉਲਥਾ ੧੮੯੧ (੫) ਗੁਰੁਪ੍ਰਤਾਪ ਸੂਰਯ (ਸੂਰਜ ਪ੍ਰਕਾਸ਼) ਸੰਮਤ ੧੯੦੦ । (ਗ. ਸ਼. ਰ. ਭਾਈ ਕਾਹਨ ਸਿੰਘ ਜੀ)

---

## ਸ੍ਰੀ ਨਾਨਕ ਪ੍ਰਕਾਸ਼ ਦਾ ਸਾਰ ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਰਤਾਰ ਪੁਰ ਵਿਖੇ ਗੁਰ ਗੱਦੀ ਦਾ ਤਿਲਕ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਬਖਸ਼ਿਆ ਅਰ ਆਪ ਸਚਖੰਡ ਵਿਖੇ ਸਿਧਾਰ ਗਏ । ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਾਨੋਂ ਸ੍ਰੀ ਗੁਰੂ ਅੰਗਦ ਦੇਵ ਜੀ ਵਿਖੇ ਦੂਜਾ ਰੂਪ ਧਾਰਨ ਕਰ ਲਿਆ । ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਨਾ ਨਿਵਾਸ-ਅਸਥਾਨ ਹੁਨ ਖਡੂਰ ਸਾਹਿਬ ਬਨਾ ਲਿਆ, ਇੱਥੇ ਰਹਿੰਦਿਆਂ ਆਪ ਜੀ ਨੂੰ ਇੱਕ ਦਿਨ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਸਮੇਂ ਤੋਂ ਅੰਤ ਤੀਕ ਕਥਾ ਸੁਨਣ ਦੀ ਚਾਹ ਹੋਈ । ਦੂਜੇ ਪਾਸੇ ਬਾਲੇ ਨੂੰ

ਵੀ ਗੁਰੂ ਅੰਗਦ ਦੇਵ ਜੀ ਦੇ ਦਰਸ਼ਨਾਂ ਦੀ ਖਿੱਚ ਹੋਈ। ਇੱਕ ਸਿੱਖ ਨੇ ਗੁਰੂ ਜੀ ਦਾ ਰਾਹ ਦੱਸਿਆ, ਬਾਲੇ ਨੇ ਖਡੂਰਸਾਹਿਬ ਵਿਖੇ ਗੁਰੂ ਅੰਗਦ ਦੇਵ ਜੀ ਦੇ ਜਾ ਦਰਸ਼ਨ ਕੀਤੇ। ਗੁਰੂ ਜੀ ਦੇ ਪੁੱਛਨ ਤੇ ਆਪਨੀ ਸੰਧੂ ਗੋਤ, ਤਲਵੰਡੀ ਪਿੰਡ ਅਰ ਬਾਲਾ ਨਾਉਂ ਦਾ ਪਤਾ ਦਿੱਤਾ ਅਰ ਨਾਲ ਹੀ ਇਹ ਵੀ ਦੱਸਿਆ ਜੋ ਮੇਰੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਸਨ ਜਿਨ੍ਹਾਂ ਦੀ ਉਮਰ ਮੈਥੋਂ ਤਿੰਨ ਸਾਲ ਵੱਡੀ ਸੀ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਬਾਲੇ ਨੂੰ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਤੋਂ ਲੈਕੇ ਸਾਰੀ ਕਥਾ ਮੈਨੂੰ ਸੁਨਾਓ। ਬਾਲੇ ਨੇ ਕਿਹਾ ਕਿ ਮੈਂ ਸ੍ਰੀ ਗੁਰੂ ਜੀ ਦੀ ਜਨਮ ਕਥਾ ਤੋਂ ਅਨਜਾਨ ਹਾਂ ਪਰੰਤੂ ਲੋਕਾਂ ਤੋਂ ਸੁਨਿਆਂ ਹੈ ਜੋ ਗੁਰੂ ਨਾਨਕ ਦੇਵ ਜੀ ਦਾ ਜਨਮ ਕਤਕ ਦੀ ਪੂਰਨਮਾਸੀ ਅਰ ੨੭ ਵੇਂ ਨਿਛਤ੍ਰ ਦੀ ਚੰਗੀ ਰਾਸ ਸਮੇਂ ਹੋਇਆ ਸੀ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਪਤ੍ਰੀ ਜੋ ਬ੍ਰਹਮਨ ਨੇ ਲਿਖੀ ਸੀ ਉਹ ਇਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਿਤਾ ਕਾਲੂ ਜੀ ਦੇ ਵੱਡੇ ਭਰਾ ਲਾਲੂ ਜੀ ਦੇ ਘਰ ਤਲਵੰਡੀ ਵਿਖੇ ਪਈ ਹੋਈ ਹੈ। ਸ੍ਰੀ ਗੁਰੂ ਅੰਗਦ ਦੇਵ ਦੀ ਨੇ ਬਾਲੇ ਨੂੰ ਕਿਹਾ ਕਿ ਓਹ ਜਨਮ ਪਤ੍ਰੀ ਆਪ ਜਾ ਕੇ ਲੱਭ ਲਿਆਓ ਅਰ 'ਲਾਲਾ ਪੰਨੂ' ਨਾਮੀ ਸਿਖ ਨਾਲ ਭੇਜਿਆ। ਇਹ ਦੋਵੇਂ ਤਲਵੰਡੀ ਵਿਖੇ ਲਾਲੂ ਜੀ ਦੇ ਘਰ ਪਹੁੰਚੇ ਅਰ ਭਾਲ ਕਰ-ਦਿਆਂ ਕਰਦਿਆਂ ਜਨਮ ਪਤ੍ਰੀ ਪੰਜਵੇਂ ਦਿਨ ਲੱਭੀ ਅਰ ਉਸ ਨੂੰ ਸਿਰ ਮੱਥੇ ਤੇ ਰਖ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਵੱਲ ਖਡੂਰ ਸਾਹਿਬ ਨੂੰ ਤੁਰ ਪਏ ਸ੍ਰੀ ਗੁਰੂ ਜੀ ਨੇ ਜਨਮ ਪਤ੍ਰੀ ਸੰਸਕ੍ਰਿਤਿ ਅਖਰਾਂ ਵਿਖੇ ਲਿਖੀ ਡਿੱਠੀ ਤਾਂ 'ਮਹਿਮਾ ਖਹਿਰਾ' ਜੱਟ ਨੂੰ ਸੁਲਤਾਨਪੁਰ ਵਿਖੇ ਭੇਜ ਕੇ ਪੈੜਾਮੋਖਾ ਨਾਮੇ ਖਤ੍ਰੀ ਨੂੰ ਬੁਲਾ ਭੇਜਿਆ ਜੋ ਓਹ ਆਕੇ ਜਨਮ ਪਤ੍ਰੀ ਦਾ ਉਤਾਰਾ ਗੁਰਮੁਖੀ ਅਖਰਾਂ ਵਿਖੇ ਕਰ ਦੇਵੇ। ਇਸ ਪ੍ਰਕਾਰ ਸ੍ਰੀ ਗੁਰੂ ਅੰਗਦਦੇਵ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਪਤ੍ਰੀ ਪੈੜੇ ਮੋਖੇ ਤੋਂ ਲਿਖਵਾਈ।

## ਜਨਮ ਕਾਰਨ ।

ਰਾਜੇ ਅਨਜਾਈ ਹੋ ਗਏ, ਗਰੀਬਾਂ ਨੂੰ ਦੁੱਖ ਮਿਲਨ ਲੱਗਾ। ਲੋਕਾਂ ਦੀ ਵਿਸ਼ੇ ਕਾਮਨਾ ਵਧ ਗਈ। ਇਨ੍ਹਾਂ ਧਰਮ ਵਿਖੇ ਹੁੰਦੀਆਂ ਕੁਰੀਤੀਆਂ ਨੂੰ ਦੇਖ ਪਰਮਾਤਮਾ ਨੇ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਕਈਆਂ ਅਵ-ਤਾਰਾਂ ਨੂੰ ਭੇਜਿਆ ਜਿਨ੍ਹਾਂ ਨੇ ਸੰਸਾਰ ਵਿਖੇ ਆਕੇ ਆਪਨੇ ਆਪਨੇ ਪੰਥ ਚਲਾਏ ਅਰ ਸੱਚਾ ਮਾਰਗ ਕਿਸੇ ਨੇ ਵੀ ਨਾ ਦੱਸਿਆ। ਤਾਂ ਤੇ ਪਰਮਾਤਮਾ ਦੇ ਮਨ ਵਿੱਚ ਦਯਾ ਆਈ ਕਿ ਲੋਕਾਂ ਦਾ ਉਧਾਰ ਹੋਵੇ ਅਰ ਉਹ ਕੁਪੰਥ ਨੂੰ ਤਿਆਗ ਸਿੱਧੇ ਰਾਹ ਤੁਰਨ। ਇਨ੍ਹਾਂ ਹੀ ਕਾਰਨਾ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਸ ਸੰਸਾਰ ਵਿਖੇ ਆਗਮਨ ਹੋਇਆ।

## ਜਨਮ ਸਥਾਨ ।

ਬਾਰ ਦੇਸ ਵਿਖੇ ਤਲਵੰਡੀ ਨਾਮ ਇਕ ਨਗਰ ਸੀ ਜਿੱਥੇ ਬੇਦੀਆਂ ਦੀ ਬੰਸ ਰਹਿੰਦੀ ਸੀ। ਇਨ੍ਹਾਂ ਬੇਦੀਆਂ ਦੀ ਕੁਲ ਵਿੱਚੋਂ ਸ਼ਿਵਰਾਮ ਨੇ ਜਨਮ ਲਿਆ ਜਿਸਦੀ ਇਸਤ੍ਰੀ ਦਾ ਨਾਉਂ ਬਨਾਰਸੀ (ਬਨਾਰਸੀ ਦੇਵੀ) ਸੀ। ਇਨ੍ਹਾਂ ਦੇ ਦੋ ਪੁਤ੍ਰ ਹੋਏ, ਵੱਡੇ ਦਾ ਨਾਉਂ ਕਾਲੂ ਰੱਖਿਆ ਅਰ ਛੋਟੇ ਦਾ ਲਾਲੂ।

ਕਾਲੂ ਜੀ ਦੇ ਘਰ ਕੁਝ ਚਿਰ ਮਗਰੋਂ ਲੜਕੀ (ਬੀਬੀ ਨਾਨਕੀ ਜੀ) ਨੇ ਜਨਮ ਲਿਆ। ਇਸ ਦੇ ਪਿੱਛੋਂ ਕੁਝ ਸਮਾਂ ਪਾ ਕੇ ਕਤਕ ਦੀ ਪੂਰਨ-ਮਾਸੀ ਸੰਮਤ ੧੫੨੬ ਬਿਕ੍ਰਮੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਜਨਮੇ, ਅਰ ਮਹਿਤਾ ਕਾਲੂ ਜੀ ਨੂੰ ਬਹੁਤ ਹੀ ਖ਼ੁਸ਼ੀ ਹੋਈ।

## ਬਾਲਕ ਲੀਲਾ ।

ਅਗਲੇ ਦਿਨ ਕਾਲੂ ਜੀ ਨੇ ਪੰਡਤ ਹਰਿਦਯਾਲ ਨੂੰ ਬੁਲਵਾ ਕੇ ਬਾਲਕ ਦੀ ਜਨਮ ਪਤ੍ਰੀ ਬਨਵਾਈ। ਹਰਿਦਯਾਲ ਪੰਡਤ ਨੇ ਆ ਕੇ ਦੌਲਤਾਂ ਦਾਈ ਪਾਸੋਂ ਬਾਲਕ ਦੇ ਜਨਮ ਸਮੇਂ ਦੇ ਸੱਭ ਸਗਨ ਅਪਸਗਨ

ਪੁੱਛੇ ਤਾਂ ਉਸ ਨੇ ਦੱਸਿਆ ਜੋ ਇਹ ਬਾਲਕ ਜਮਦਿਆਂ ਹੀ ਰੋਣ ਦੀ ਥਾਂ ਹੱਸਨ ਲੱਗਾ ਜੋ ਮਾਨੋਂ ਕੋਈ ਪਰਤਾਪਵਾਨ ਪੁਰਸ਼ ਹੋਵੇਗਾ। ਪੰਡਤ ਨੇ ਕਾਲੂ ਜੀ ਨੂੰ ਕਹਿਆ ਕਿ ਏਸ ਬਾਲਕ ਦੇ ਸਿਰ ਉਪਰ ਦੀਨ ਦੁਨੀ ਦਾ ਛਤ੍ਰ ਝੁੱਲੇਗਾ ਅਰ ਇਹ ਕੋਈ ਅਵਤਾਰੀ ਪੁਰਸ਼ ਹੈ। ਪੰਡਤ ਨੇ ਇਸ ਬਾਲਕ ਗੁਰੂ ਜੀ ਦੇ ਦਰਸ਼ਨ ਕੀਤੇ ਅਰ ਕਿਹਾ ਕਿ ਅੱਜ ਤੋਂ ਤੇਰਵੇਂ ਦਿਨ ਨੂੰ ਆ ਕੇ ਮੈਂ ਹੀ ਬਾਲਕ ਦਾ ਨਾਉਂ ਧਰਾਂਗਾ। ਸੋ ਪੰਡਿਤ ਨੇ ਆ ਕੇ ਬਾਲਕ ਦਾ ਨਾਉਂ 'ਨਾਨਕ' ਰਖਿਆ।

## ਬਾਲਕ ਲੀਲਾ।

ਬਾਲ ਲੀਲਾ ਕਰਦਿਆਂ ਗੁਰੂ ਜੀ ਨੂੰ ਕੁਝ ਸਮਾਂ ਬੀਤਿਆ। ਘਰੋਂ ਕਪੜੇ, ਬਸਤ੍ਰ, ਗਹਿਣੇ ਆਦਿ ਲੈਕੇ ਬਾਹਰ ਗਰੀਬਾਂ ਨੂੰ ਵੰਡ ਆਉਂਦੇ। ਬਾਲਕਾਂ ਨੂੰ ਭਗਤੀ ਅਰ ਵਿਰਾਗ ਰਸ ਦੀਆਂ ਭਰੀਆਂ ਕਹਾਣੀਆਂ ਸੁਨਾਉਂ-ਦੇ ਹੁੰਦੇ ਸਨ। ਬਾਲਕ ਵੀ ਗੁਰੂ ਜੀ ਦੇ ਮਗਰ ੨ ਜਿੱਥੇ ਓਹ ਜਾਂਦੇ ਨਾਲ ਹੀ ਰਹਿੰਦੇ ਸਨ।

## ਗੋਪਾਲ ਪਾਂਧੇ ਪ੍ਰਤਿ ਉਪਦੇਸ਼।

ਕਾਲੂ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਪਾਂਧੇ ਪਾਸ ਵਿਦਜਾ ਪ੍ਰਾਪਤਿ ਦੀ ਇੱਛਾ ਨਾਲ ਲੈ ਗਏ। ਜਦ ਪਾਂਧੇ ਨੇ ਗੁਰੂ ਜੀ ਨੂੰ ਫੱਟੀ ਉਤੇ ਲੇਖਾ ਹਿਸਾਬ ਦਸਿਆ ਅਰ ਕਹਿਆ ਕਿ ਇਸ ਨੂੰ ਯਾਦ ਕਰੋ ਤਾਂ ਅੱਗੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸ ਨੂੰ ਹੇਠ ਲਿਖੇ ਸ਼ਬਦ ਦ੍ਵਾਰਾ ਸੱਚਾ ਲੇਖਾ ਪੜ੍ਹਾ-ਇਆ ਸ਼ਬਦ ਜੋ ਗੁਰੂ ਜੀ ਨੇ ਗੋਪਾਲ ਪਾਂਧੇ ਪ੍ਰਤਿ ਉਚਾਰਨ ਕੀਤਾ ਸੋ ਇਕਰ ਹੈ:---'ਜਾਲਿ ਮੋਹੁ ਘਸਿ ਮਸੁ ਕਰਿ --ਨਾਨਕ ਉਠੀ ਚਲਿਆ ਸਭਿ ਕੂੜੈ ਤੁਟੈ ਨੇਹ'। (ਦੇਖੋ ਨਾਨਕ ਪ੍ਰਕਾਸ਼ ਸਫ਼ਾ ਨੰਬਰ ੧੭, ੧੮) ਇਸ ਪ੍ਰਕਾਰ ਸ੍ਰੀ ਗੁਰੂ ਨਾਨਕ ਦੇਵ ਜੀ ਗੋਪਾਲ ਪਾਂਧੇ ਨੂੰ ਸੱਚਾ ਉਪਦੇਸ਼ ਦੇ ਕੇ ਘਰ ਆਏ। ਅਗਲੇ ਦਿਨ ਕਾਲੂ ਜੀ ਗੁਰੂ ਨਾਨਕ ਦੇਵ ਜੀ ਨੂੰ ਉਂਗਲੀ ਨਾਲ

ਲਾ ਕੇ ਫਿਰ ਉਸੇ ਹੀ ਪਾਂਧੇ ਪਾਸ ਲੈ ਤੁਰੇ ਜੋ ਉਹ ਗੁਰੂ ਜੀ ਨੂੰ ਪਿਆਰ ਨਾਲ ਪੜ੍ਹਾਵੇ। ਅੱਗੋਂ ਪਾਂਧੇ ਨੇ ਗੁਰੂ ਜੀ ਦੀ ਬਹੁਤ ਉਪਮਾ ਕੀਤੀ ਤੇ ਦੱਸਿਆ ਕਿ ਇਹ ਤਾਂ ਸਾਨੂੰ ਸਾਰਿਆਂ ਨੂੰ ਪੜ੍ਹਾਂਵਣ ਹਾਰ ਹਨ, ਜੋ ਕੋਈ ਇਨ੍ਹਾਂ ਤੋਂ ਵਧ ਕੇ ਜਾਣਦਾ ਹੋਵੇ ਤਾਂ ਇਨ੍ਹਾਂ ਨੂੰ ਪੜ੍ਹਾਵੇ। ਇੱਤਯਾਦਿਕ ਗੱਲਾਂ ਸੁਨ ਕੇ ਕਾਲੂ ਜੀ ਉਨ੍ਹਾਂ ਨੂੰ ਨਾਲ ਲੈ ਕੇ ਘਰ ਆਏ। ਹੁਣ ਸ੍ਰੀ ਗੁਰੂ ਨਾਨਕ ਦੇਵ ਜੀ ਜਿੱਥੇ ਉਨ੍ਹਾਂ ਦਾ ਜੀ ਚਾਹੁੰਦਾ ਵਿਚਰਦੇ ਰਹਿੰਦੇ।

## ਮੁੱਲਾਂ ਪਾਸ ਪੜ੍ਹਨਾ।

ਕਾਲੂ ਜੀ ਨੂੰ ਖਿਆਲ ਆਇਆ ਕਿ ਬਾਲਕ ਦਾ ਅਵਾਰਾ ਫਿਰਨਾ ਚੰਗਾ ਨਹੀਂ, ਸੋ ਉਸ ਨੂੰ ਨਾਲ ਲੈ ਕੇ ਮੌਲਵੀ ਪਾਸ ਪਹੁੰਚੇ ਤਾਂ ਜੋ ਨਾਨਕ ਦੇਵ ਜੀ ਉੱਥੇ ਕੁਝ ਫ਼ਾਰਸੀ ਦੇ ਹੀ ਅੱਖਰ ਸਿਖ ਲੈਨ। ਗੁਰੂ ਜੀ ਨੇ ਉੱਥੇ ਵੀ ਉਹ ਹੀ ਕਲਾ ਦਿਖਾਈ ਜੇਹੜੀ ਅੱਗੇ ਪਾਂਧੇ ਪਾਸ ਦਿਖਾ ਚੁਕੇ ਸਨ। ਮੁੱਲਾਂ ਤੋਂ ਭੀ ਗੁਰੂ ਜੀ ਨਾ ਪੜ੍ਹਾਏ ਜਾ ਸਕੇ, ਅੰਤ ਉੱਥੋਂ ਵੀ ਵਾਪਸ ਮੁੜੇ। ਹੁਣ ਸ੍ਰੀ ਨਾਨਕ ਦੇਵ ਜੀ ਜੰਗਲ ਉਜਾੜ ਬੀਆਬਾਨ ਵਿਖੇ ਮਸਤ ਹੋਕੇ ਵਿਚਰਦੇ ਰਹਿੰਦੇ। ਇਨ੍ਹਾਂ ਦੀ ਇਕਰ ਦੀ ਹਾਲਤ ਦੇਖ ਕੇ ਕਾਲੂ ਜੀ ਨੂੰ ਫਿਕਰ ਹੋਇਆ ਅਰ ਉਸੇ ਹੀ ਮੌਲਵੀ ਨੂੰ ਨਾਲ ਲੈਕੇ ਉਸ ਥਾਂ ਤੇ ਪੁੱਜੇ ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਚਾਦਰ ਤਾਨ ਕੇ ਪਏ ਸਨ ਅਰ ਮੁਖੋਂ ਕੁਝ ਵੀ ਨਹੀਂ ਸਨ ਬੋਲਦੇ। ਮੁੱਲਾਂ ਦੇ ਬਹੁਤ ਕਹਿਨ ਤੇ ਗੁਰੂ ਜੀ ਮੁੱਖੋਂ ਬੋਲੇ ਅਰ ਬਚਨਾ ਰੂਪੀ ਸ਼ਸਤ੍ਰਾਂ ਨਾਲ ਮਾਨੋਂ ਮੁੱਲਾਂ ਨੂੰ ਘਾਇਲ ਕਰ ਦਿੱਤਾ। ਅੰਤ ਮੁੱਲਾਂ ਨੇ ਹਾਰ ਮੰਨੀ ਅਰ ਭੁਲ ਬਖ਼ਸ਼ਾਈ। ਗੁਰੂ ਜੀ ਦਾ ਉਪਦੇਸ਼ ਧਾਰਣ ਕਰਕੇ ਇਹ ਮੁਕਤਿ ਦਾ ਅਧਿਕਾਰੀ ਹੋਇਆ।

## ਬ੍ਰਹਮ ਸੂਤ੍ਰ ਵਰਣਨ।

ਕਾਲੂ ਜੀ ਨੇ ਨਾਨਕ ਜੀ ਨੂੰ ਜਨੇਊ ਪਵਾਉਨ ਦੀ ਇੱਛਾ ਨਾਲ ਪ੍ਰੋਹਿਤ ਹਰਿ ਦਯਾਲ ਨੂੰ ਬੁਲਾ ਭੇਜਿਆ। ਜਦ ਉਹ ਆਇਆ ਤਾਂ ਗੁਰੂ ਜੀ

ਨੇ ਉਸ ਨੂੰ ਪੁੱਛਿਆ ਕਿ ਜਨੇਊ ਕਿਸ ਕਾਰਨ ਪਾਉਂਦੇ ਹੋ, ਜੇਕਰ ਇਸ ਨੂੰ ਨਾ ਵੀ ਪਾਓ ਤਾਂ ਕੀਹ ਹਰਜ ਹੈ। ਇਸ ਪਰ ਪੰਡਿਤ ਹਰਿਦਜ਼ਾਲ ਨੇ ਗੁਰੂ ਜੀ ਪਾਸੋਂ ਉਪਦੇਸ਼ ਲੈਨ ਦੀ ਇੱਛਾ ਨਾਲ ਕਿਹਾ ਕਿ ਖਤ੍ਰੀਆਂ ਅਤੇ ਬ੍ਰਹਮਣਾਂ ਦਾ ਇਹ ਧਰਮ ਹੈ ਕਿ ਉਹ ਜਨੇਊ ਪਾਉਣ। ਗੁਰੂ ਜੀ ਨੇ ਇਸ ਦੇ ਉੱਤਰ ਵਿੱਚ ਇਹ ਕਿਹਾ ਜੋ ਅਜਿਹੇ ਜਨੇਊ ਪਾਉਣ ਦਾ ਕੀਹ ਲਾਭ ਜੋ ਸਾਡੇ ਅੰਦਰੋਂ ਹੌਮੈਂ ਦੀ ਮੈਲ ਨੂੰ ਨਾ ਕੱਟੇ ਅਰ ਜੀਵ ਪਿਆ ਕੁ-ਕਰਮ ਕਰੇ। ਆਤਮਾਂ ਨੂੰ ਤਾਂ ਅਜਿਹਾ ਜਨੇਊ ਪਾਉਣ ਦੀ ਲੋੜ ਹੈ ਜਿਸ ਨਾਲ ਉਸਦੇ ਦੁਖ ਕੱਟੇ ਜਾਨ ਅਰ ਮੁਕਤੀ ਦਾ ਅਧਿਕਾਰੀ ਬਨੇ। ਪੰਡਿਤ ਨੇ ਪੁਛਿਆ ਜੋ ਇਕਰ ਦਾ ਜਨੇਊ ਕੇਹੜਾ ਹੋ ਸਕਦਾ ਹੈ ਤਾਂ ਅੱਗੋਂ ਗੁਰੂ ਜੀ ਨੇ ਹੇਠ ਲਿਖੇ ਸ਼ਬਦ ਦ੍ਵਾਰਾ ਉੱਤਰ ਦਿੱਤਾ :— "ਦਇਆ ਕਪਾਹ ਸੰਤੋਖੁ ਸੂਤੁ—ਤਗੁ ਨ ਤੂਟਸਿ ਪੂਤ" ॥ (ਨਾਨਕ ਪ੍ਰਕਾਸ਼ ਸਫਾ ੨੬) ਪੰਡਿਤ ਹਰਿਦਜ਼ਾਲ ਗੁਰੂ ਜੀ ਪਾਸੋਂ ਅਜਿਹਾ ਸੱਚਾ ਅਰ ਸੁੱਚਾ ਉਪਦੇਸ਼ ਸੁਨ ਕੇ ਨਿਹਾਲ ਹੋ ਗਿਆ, । ਨਾਮ ਵਿਖੇ ਉਸ ਦੀ ਲਿਵ ਲੱਗੀ ਅਰ ਅੰਤ ਮੁਕਤਿ ਦਾ ਅਧਿਕਾਰੀ ਬਨਿਆ।

## ਸੁਰਭੀ ਚਾਰਨ ਵਰਣਨ।

ਹੁਣ ਸ੍ਰੀ ਗੁਰੂ ਨਾਨਕ ਦੇਵ ਜੀ ਉਦਾਸ ਜਹੇ ਰਹਿਣ ਲੱਗੇ ਅਰ ਕਿਸੇ ਨਾਲ ਕੋਈ ਵਾਧੀ ਘਾਟੀ ਗਲ ਵੀ ਨਾ ਕਰਦੇ ਸਨ। ਪੁਤਰ ਦੀ ਅਜਹੀ ਹਾਲਤ ਦੇਖ ਕਾਲੂ ਜੀ ਨੇ ਸੋਚਿਆ ਕਿ ਇਸ ਨੂੰ ਕਿਸੇ ਕੰਮ ਲਾਉਣਾ ਹੀ ਯੋਗ ਹੈ। ਸੋ ਗੁਰੂ ਜੀ ਨੂੰ ਗਾਵਾਂ ਅਰ ਮਝੀਆਂ ਦਾ ਛੇੜੂ ਬਨਾ ਦਿੱਤਾ। ਇਕ ਦਿਨ ਗੁਰੂ ਜੀ ਨੇ ਮਾਲ ਨੂੰ ਹਰੀ ਖੇਤੀ ਵੇਖ ਉਸ ਵਿੱਚ ਛੱਡ ਦਿੱਤਾ ਅਰ ਆਪ ਅਰਾਮ ਦੀ ਇਛਾ ਨਾਲ ਸੌਂ ਗਏ। ਜਦੋਂ ਗਾਈਆਂ ਮੱਝਾਂ ਸਾਰੀ ਖੇਤੀ ਚਰ ਗਈਆਂ ਤਾਂ ਖੇਤੀ ਦਾ ਮਾਲਕ ਜੱਟ ਆਨ ਗੁਰੂ ਜੀ ਦੇ ਦੁਆਲੇ ਹੋਇਆ। ਇਹ ਝਗੜਾ ਅੰਤ ਰਾਇ ਬੁਲਾਰ ਪਾਸ ਪੁੱਜਾ

ਜਿਸਨੇ ਕਾਲੂ ਜੀ ਨੂੰ ਬੁਲਾ ਭੇਜਿਆ। ਰਾਇ ਬੁਲਾਰ ਜਦ ਡਾਂਟਨ ਲੱਗਾ ਤਾਂ ਗੁਰੂ ਜੀ ਨੇ ਕਿਹਾ ਕਿ ਖੇਤੀ ਤਾਂ ਕਿਸੇ ਨੇ ਉਜਾੜੀ ਨਹੀਂ ਇਸ ਜੱਟ ਨੇ ਝੂਠ ਹੀ ਤੁਹਾਡੇ ਪਾਸ ਆ ਫਰਿਆਦ ਕੀਤੀ ਹੈ। ਝੂਠ ਵਾਲੀ ਗਲ ਸੁਨ ਕੇ ਜਟ ਹੋਰ ਵੀ ਗੱਜਨ ਲੱਗਾ। ਅੰਤ ਰਾਇ ਬੁਲਾਰ ਨੇ ਸੱਚ ਝੂਠ ਦਾ ਨਤਾਰ ਕਰਨ ਲਈ ਆਪਨਾ ਨੌਕਰ ਦੇਖਨ ਲਈ ਭੇਜਿਆ। ਜਾਂ ਉਹ ਜੱਟ ਸਮੇਤ ਉੱਥੇ ਪੁੱਜਾ ਤਾਂ ਕੀਹ ਦੇਖਦਾ ਹੈ ਕਿ ਖੇਤੀ ਦਾ ਤਾਂ ਇੱਕ ਪੱਤਾ ਵੀ ਨਹੀਂ ਹਲਿਆ ਹੈ। ਇਹ ਦੇਖ ਜੱਟ ਬਹੁਤ ਸ਼ਰਮਿੰਦਾ ਹੋਇਆ ਅਰ ਗੁਰੂ ਜੀ ਆਪਨੇ ਪਿਤਾ ਨੂੰ ਨਾਲ ਲੈ ਕੇ ਵਾਪਸ ਘਰ ਮੁੜੇ।

### ਰਾਇ ਬੁਲਰ ਸਰਧਾ ਦੇਨ।

ਗੁਰੂ ਜੀ ਗਾਵਾਂ ਮੱਝਾਂ ਚਰਾਇਆ ਕਰਦੇ ਸਨ। ਇਕ ਦਿਨ ਗੁਰੂ ਜੀ ਕੁਝ ਥਕ ਕੇ ਅਲਸਾਏ ਨੇਤ੍ਰਾਂ ਨਾਲ ਲੱਮੇਂ ਪੈ ਗਏ ਅਰ ਨੀਂਦ ਆ ਗਈ। ਵੇਲਾ ਚੜ੍ਹਦੀਆਂ ਦੁਪੈਹਰਾਂ ਦਾ ਸੀ ਅਰ ਸੂਰਜ ਦੀਆਂ ਕਿਰਨਾਂ ਆ ਗੁਰੂ ਜੀ ਦੇ ਮੁਖਾਰਬਿੰਦ ਤੇ ਬਿਰਾਜੀਆਂ। ਇਹ ਦੇਖ ਇੱਕ ਚਿੱਟੇ ਰੰਗ ਦੇ ਸੱਪ ਨੇ ਗੁਰੂ ਜੀ ਦੀ ਪਰਦੱਖਨਾ ਕਰ, ਮੁੱਖ ਤੇ ਛਾਇਆ ਆ ਕੀਤੀ। ਉਸ ਸਮੇਂ ਰਾਇ ਬੁਲਾਰ ਘਰ ਵਾਪਸ ਮੁੜ ਰਿਹਾ ਸੀ ਤਾਂ ਅੱਗੋਂ ਉਸ ਨੇ ਇਹ ਸਾਰੀ ਘਟਨਾ ਦੇਖੀ, ਗੁਰੂ ਜੀ ਨੂੰ ਸਿਆਣ ਕੇ ਗਲ ਨਾਲ ਲਾਇਆ ਅਰ ਬਹੁਤ ਉਪਮਾ ਕੀਤੀ। ਫਿਰ ਕਾਲੂ ਜੀ ਨੂੰ ਬੁਲਾ ਕੇ ਸਾਰਾ ਹਾਲ ਕਿਹਾ। ਇਸ ਦੇ ਮਗਰੋਂ ਗੁਰੂ ਜੀ ਦੀ ਮਾਤਾ ਦੇ ਕਹਿਨ ਤੇ ਪਿਤਾ ਕਾਲੂ ਜੀ ਨੇ ਗੁਰੂ ਨਾਨਕ ਜੀ ਤੋਂ ਗਾਈਆਂ ਮੱਝਾਂ ਚਰਾ ਲਿਉਨ ਦਾ ਕੰਮ ਛੁਡਵਾ ਲਿਆ।

### ਖੇਤੀ ਬ੍ਰਿਖ ਛਾਯਾ ਪ੍ਰਸੰਗ।

ਕਾਲੂ ਜੀ ਨੇ ਗੁਰੂ ਜੀ ਨੂੰ ਸਵਾ ਮਨ ਬੀਜ, ਹੱਲ ਅਰ ਦੋ ਸੋਹਨੇ ਬਲਦ ਦੇ ਕੇ ਕਿਹਾ ਕਿ ਹੁਣ ਤੁਸੀਂ ਖੇਤੀ ਦਾ ਕੰਮ ਕਰਿਆ ਕਰੋ। ਗੁਰੂ ਜੀ ਇੱਕ ਕਾਮੇਂ ਨੂੰ ਨਾਲ ਲੈ ਕੇ ਖੇਤੀ ਦਾ ਕੰਮ ਕਰਨ ਲੱਗੇ। ਥੋੜ੍ਹਿਆਂ ਹੀ

ਦਿਨਾਂ ਵਿੱਚ ਖੇਤੀ ਹਰੀ ਭਰੀ ਹੋ ਗਈ ਜਿਸ ਨੂੰ ਦੇਖ ਕੇ ਕਾਲੂ ਜੀ ਦਾ ਮਨ ਬਹੁਤ ਲਲਚਾਇਆ। ਗੁਰੂ ਨਾਨਕ ਜੀ ਨੇ ਪਿਤਾ ਨੂੰ ਲੋਭ-ਗ੍ਰਸਤ ਦੇਖ ਸਾਰੀ ਖੇਤੀ ਪਸ਼ੂਆਂ ਨੂੰ ਖੁਆ ਦਿੱਤੀ ਅਰ ਕਿਸੇ ਦੇ ਵੀ ਮਾਲ ਨੂੰ ਖੇਤੀ ਖਾਨੋਂ ਵਰਜਿਆ ਨਾ ਕਰਨ। ਕਾਲੂ ਜੀ ਨੂੰ ਇਹ ਦੇਖ ਬਹੁਤ ਗੁੱਸਾ ਆਇਆ ਅਰ ਪੰਡਿਤ ਹਰਿਦਯਾਲ ਦੇ ਘਰ ਜਾ ਕੇ ਉਸ ਨੂੰ ਉਲਾਂਭੇ ਦੇ ਬਚਨ ਕਹੇ ਕਿ ਤੂੰ ਠੀਕ ਹੀ ਕਿਹਾ ਸੀ ਜੋ ਇਸ (ਨਾਨਕ) ਦੇ ਸਿਰ ਸ੍ਰਿਸ਼ਟੀ ਦਾ ਛਤ੍ਰ ਝੂੱਲੇਗਾ, ਇਹ ਤਾਂ ਵੱਡਾ ਮੂਰਖ ਹੈ ਜਿਸ ਨੂੰ ਹਾਨ ਲਾਭ ਦਾ ਪਤਾ ਹੀਂ ਨਹੀਂ।

ਇਸ ਦੇ ਪਿੱਛੋਂ ਗੁਰੂ ਜੀ ਕਿਸੇ ਨਾਲ ਗਲ ਬਾਤ ਨਹੀਂ ਕਰਦੇ ਸਨ। ਨਗਰ ਤੋਂ ਬਾਹਰ ਉਜਾੜ ਵਿੱਚ ਜਾ ਕੇ ਬ੍ਰਿਛਾਂ ਹੇਠ ਲੰਮੇ ਪਏ ਰਹਿੰਦੇ ਸਨ। ਇਕ ਦਿਨ ਦੁਪੈਹਰ ਨੂੰ ਗੁਰੂ ਜੀ ਇਕ ਬ੍ਰਿਛ ਹੇਠ ਸੁੱਤੇ ਪਏ ਸਨ ਜੋ ਰਾਏ ਬੁਲਾਰ ਉਧਰ ਆ ਨਿਕਲਿਆ। ਗੁਰੂ ਜੀ ਨੂੰ ਦੇਖ ਕੇ ਬਹੁਤ ਅਸਚਰਜ ਹੋਇਆ ਜਾਂ ਉਸ ਡਿੱਠਾ ਕਿ ਸਾਰਿਆਂ ਬ੍ਰਿਛਾਂ ਦਾ ਪਰਛਾਵਾਂ ਢੱਲ ਗਿਆ ਹੈ ਪ੍ਰੰਤੂ ਉਹ ਦ੍ਰਖਤ ਜਿਸ ਹੇਠ ਗੁਰੂ ਜੀ ਬਿਰਾਜਮਾਨ ਹਨ ਉਸਦਾ ਪਰਛਾਵਾਂ ਨਹੀਂ ਢਲਿਆ। ਇਹ ਨਿਸਚੇ ਹੀ ਕੋਈ ਕਲਾਵਾਨ ਅਵਤਾਰ ਹਨ। ਇਹ ਦੇਖ ਗੁਰੂ ਜੀ ਨੂੰ ਬੰਦਨਾ ਕਰ ਵਾਪਸ ਮੁੜਿਆ ਅਰ ਘਰ ਜਾ ਕੇ ਕਾਲੂ ਜੀ ਨੂੰ ਬੁਲਾ ਭੇਜਿਆ ਤੇ ਬਹੁਤ ਬਹੁਤ ਸਮਝਾਇਆ। ਕਾਲੂ ਜੀ ਜਿਨ੍ਹਾਂ ਦੀ ਮਤ ਧਨ ਦੀ ਤ੍ਰਿਸ਼ਨਾ ਵਿਖੇ ਲਪਟੀ ਹੋਈ ਸੀ ਗੁਰੂ ਜੀ ਦੀ ਵਡਿਆਈ ਨੂੰ ਨਾ ਜਾਨ ਸਕਿਆ, ਸਗੋਂ ਰਾਏ-ਬੁਲਾਰ ਨੂੰ ਕੈਹਨ ਲੱਗਾ ਕਿ ਜਿਸ ਦਿਨ ਦਾ ਇਸਨੇ ਜਨਮ ਲਿਆ ਹੈ ਘਰੋਂ ਮਾਲ ਪਦਾਰਥ ਗੁਆ ਰਿਹਾ ਹੈ। ਇਹ ਕਹਿ ਸੁਨ ਘਰ ਨੂੰ ਵਾਪਸ ਮੁੜਿਆ ਅਰ ਗੁਰੂ ਜੀ ਦੀ ਮਹਿਮਾ ਨਾ ਜਾਨੀ।

## ਬੇਦ ਪ੍ਰਸੰਗ ।

ਗੁਰੂ ਜੀ ਦੀ ਮਾਤਾ ਨੇ ਦੇਖਿਆ ਕਿ ਨਾਨਕ ਜੀ ਦਿਨੋ ਦਿਨ ਘਟ ਦੇ ਹੀ ਜਾ ਰਹੇ ਹਨ । ਨਾ ਕੁਝ ਖਾਂਦੇ ਪੀਂਦੇ ਹਨ ਅਰ ਨਾ ਹੀ ਕਿਸੇ ਨਾਲ ਗਲ ਬਾਤ ਹੀ ਕਰਦੇ ਹਨ । ਮਾਤਾ ਨੂੰ ਇਹ ਦੇਖ ਬਹੁਤ ਚਿੰਤਾ ਹੋਈ ਅਰ ਕਾਲੂ ਜੀ ਨਾਲ ਸਲਾਹ ਕਰਕੇ ਲਾਲੂ ਜੀ ਨੂੰ ਬੈਦ ਸਦਾਓਣ ਲਈ ਭੇਜਿਆ । ਜਦ ਵੈਦ ਨੇ ਆ ਕੇ ਗੁਰੂ ਜੀ ਦੀ ਬਾਂਹ ਹੱਥ ਵਿੱਚ ਫੜੀ ਤਾਂ ਰੋਗ ਦਾ ਕੁਝ ਪਤਾ ਨਾ ਲੱਗਾ । ਗੁਰੂ ਜੀ ਨੇ ਉਸ ਨੂੰ ਸਿਖਿਆ ਦੇਨ ਲਈ ਅਰ ਆਪਨੀ ਦਸ਼ਾ ਪ੍ਰਗਟ ਕਰਨ ਲਈ ਸ਼ਬਦ ਉਚਾਰਿਆ :— "ਵੈਦੁ ਬੁਲਾਇਆ ਵੈਦਗੀ—ਰੋਗੁ ਗਵਾਇਹਿ ਆਪਣਾ ਤ ਨਾਨਕ ਵੈਦੁ ਸਦਾਇ ॥" (ਨਾਨਕ ਪ੍ਰਕਾਸ਼ ਸਫਾ ਨੰ: ੩੯ )ਗੁਰੂ ਜੀ ਦਾ ਇਹ ਸ਼ਬਦ ਸੁਨ ਕੇ ਵੈਦ ਅਸਚਰਜ ਰਹਿ ਗਿਆ ਅਰ ਗੁਰੂ ਜੀ ਦੇ ਚਰਨੀ ਲੱਗਾ ਅਰ ਉਨ੍ਹਾਂ ਤੋਂ ਨਾਮ ਦਾ ਸੱਚਾ ਉਪਦੇਸ਼ ਲਿਆ ।

## ਤਪਸੀਅਨ ਪ੍ਰਸੰਗ ।

ਕਾਲੂ ਜੀ ਨੇ ਗੁਰੂ ਨਾਨਕ ਦੇਵ ਜੀ ਨੂੰ ਵੀਹ ਰੁਪਯੇ ਰੋਕ ਦਿੱਤੇ ਅਰ ਬਾਲੇ ਨੂੰ ਨਾਲ ਤੋਰਿਆ ਤੇ ਕਿਹਾ ਕਿ ਜਾ ਕੇ ਕੋਈ ਲਾਭਵੰਤ ਸੌਦਾ ਲੈ ਆਵੇ ਅਰ ਵਨਜ ਬਿਉਹਾਰ ਕਰੇ । ਗੁਰੂ ਜੀ ਰੁਪੈ ਲੈਕੇ ਘਰੋਂ ਤੁਰ ਪਏ । ਰਾਹ ਵਿੱਚ ਗੁਰੂ ਜੀ ਨੇ ਇੱਕ ਤੱਪਸ੍ਵੀਆਂ ਦਾ ਆਸ਼ਰਮ ਦੇਖਿਆ ਜਿੱਥੇ ਤੱਪਸ੍ਵੀ ਲੋਕ ਤੱਪਸਿਆ ਕਰ ਰਹੇ ਸਨ । ਇਹ ਦੇਖ ਗੁਰੂ ਜੀ ਨੇ ਬਾਲੇ ਨੂੰ ਕਿਹਾ ਕਿ ਜੋ ਰੁਪੈ ਪਿਤਾ ਨੇ ਘਰੋਂ ਲਾਭਵੰਤ ਸੌਦਾ ਲਿਆਉਨ ਲਈ ਦਿੱਤੇ ਹਨ ਉਨ੍ਹਾਂ ਦਾ ਭੋਜਨ ਬਸਤ੍ਰ ਲਿਆ ਕੇ ਇਨ੍ਹਾਂ ਸੰਤਾਂ ਨੂੰ ਖੁਆ ਦੇਵੇ । ਬਾਲਾ ਡਰਿਆ ਤੇ ਕਹਿਨ ਲੱਗਾ ਕਿ ਜਿਕਰ ਤੁਹਾਡੀ ਆਪਨੀ ਮਰਜੀ ਹੋਵੇ ਕਰੋ । ਰਿਖੀ ਕੇਸ਼, ਸੰਤ ਰੇਨ ਆਦਿਕ ਤਪਸ੍ਵੀਆਂ ਨਾਲ ਗੁਰੂ ਜੀ ਦੇ ਬਚਨ ਬਿਲਾਸ ਹੋਏ । ਅੰਤ ਗੁਰੂ ਜੀ ਨੇ

ਨਗਰ ਤੋਂ ਉਨ੍ਹਾਂ ਹੀ ਰੁਪੈਆਂ ਦੀ ਸਾਮਿਗ੍ਰੀ ਅੰਨ ਦਾਨਾ ਆਦਿਕ ਲਿਆ ਕੇ ਸੰਤਾਂ ਦੀ ਭੇਟਾ ਕਰ ਦਿੱਤਾ।

## ਕਾਲੂ ਰਾਇ ਬੁਲਰ ਪ੍ਰਸੰਗ।

ਗੁਰੂ ਜੀ ਪਿਤਾ ਦੇ ਦਿੱਤੇ ਰੁਪੈ ਸਫਲ ਕਰ ਕੇ ਘਰ ਨੂੰ ਮੁੜੇ ਤਾਂ ਕਾਲੂ ਜੀ ਦੇ ਗੁੱਸੇ ਤੋਂ ਡਰ ਕੇ ਆਪ ਇੱਕ ਸੁੱਕੇ ਤਲਾ ਵਿਖੇ ਲੁਕੇ ਰਹੇ। ਗੁਰੂ ਜੀ ਤਾਂ ਇਕਰ ਬਾਹਰ ਹੀ ਰਹੇ ਪ੍ਰੰਤੂ ਬਾਲਾ ਘਰ ਗਿਆ ਜਿਸ ਤੋਂ ਪਿਤਾ ਕਾਲੂ ਜੀ ਨੇ ਸਾਰਾ ਸਮਾਚਾਰ ਪਤਾ ਕੀਤਾ। ਗੁੱਸੇ ਵਿੱਚ ਆ ਕੇ ਕਾਲੂ ਜੀ ਬਾਲੇ ਨੂੰ ਨਾਲ ਲੈਕੇ ਉੱਥੇ ਪੁੱਜੇ ਜਿੱਥੇ ਗੁਰੂ ਨਾਨਕ ਦੇਵ ਜੀ ਪਿਤਾ ਦੇ ਭੈ ਤੋਂ ਲੁਕੇ ਬੈਠੇ ਸਨ। ਜਾਂਦਿਆਂ ਹੀ ਗੁਰੂ ਜੀ ਦੀਆਂ ਕੋਮਲ ਗੱਲਾਂ ਪਰ ਕਠੋਰ ਹੱਥਾਂ ਨਾਲ ਤਮਾਂਚੇ ਲਗਾਏ। ਜਦ ਰਾਇ ਬੁਲਰ ਨੂੰ ਕਿਸੇ ਨੇ ਕਾਲੂ ਜੀ ਦੀ ਕਠੋਰਤਾ ਦਾ ਸਾਰਾ ਬ੍ਰਿਤਾਂਤ ਜਾ ਕਿਹਾ ਤਾਂ ਉਸ ਨੇ ਕਾਲੂ ਜੀ ਨੂੰ ਬੁਲਵਾ ਕੇ ਬਹੁਤ ਕੁਝ ਸਮਝਾਇਆ ਬੁਝਾਇਆ। ਰਾਇ ਬੁਲਾਰ ਨੇ ੨੦) ਜੋ ਗੁਰੂ ਜੀ ਨੇ ਸੰਤਾਂ ਨੂੰ ਖੁਆ ਦਿੱਤੇ ਸਨ ਕਾਲੂ ਜੀ ਨੂੰ ਭਰ ਦਿੱਤੇ। ਜਦ ਰੁਪੈ ਲੈਕੇ ਕਾਲੂ ਜੀ ਘਰ ਮੁੜੇ ਤਾਂ ਲੋਕੀ ਉਨ੍ਹਾਂ ਦੀ ਬਹੁਤ ਨਿੰਦਜਾ ਕਰਨ ਲੱਗੇ। ਪੈਹਲੀ ਵੱਡੀ ਭੁੱਲ ਤਾਂ ਕਾਲੂ ਜੀ ਨੇ ਇਹ ਕੀਤੀ ਕਿ ਗੁਰੂ ਨਾਨਕ ਦੇਵ ਜੀ ਦੀ ਮਹਿਮਾ ਨਾ ਲਖ ਕੇ ਉਨ੍ਹਾਂ ਨੂੰ ਤਮਾਚੇ ਮਾਰੇ ਅਰ ਮੁੜ ਹੁਣ ਰਾਏ ਬੁਲਾਰ ਤੋਂ ਰੁਪੈ ਲੈ ਆਇਆ। ਗਲ ਕੀਹ, ਕਾਲੂ ਜੀ ਸ਼ਰਮਿੰਦੇ ਹੋ ਕੇ ਰਾਏ ਬੁਲਾਰ ਪਾਸ ਰੁਪੈ ਮੋੜਨ ਗਏ, ਤਾਂ ਅੱਗੋਂ ਉਸਨੇ ਗੁਰੂ ਜੀ ਨੂੰ ਸ੍ਰਿਸਟੀ ਦਾ ਕਰਤਾ ਰੂਪ ਦੱਸ ਕੇ ਸਮਝਾਇਆ ਕਿ ਇਹ ਮਾਇਆ ਤਾਂ ਗੁਰੂ ਜੀ ਦੇ ਹੁਕਮ ਅਨੁਸਾਰ ਹੀ ਵਰਤ ਰਹੀ ਹੈ।

## ਸੁਲਤਾਨ ਪੁਰ ਜਾਵਨ ਵਰਨਨੰ।

ਸੁਲਤਾਨ ਪੁਰ ਵਿਖੇ ਜੈਰਾਮ ਜੀ ਦੇ ਨਾਲ ਗੁਰੂ ਜੀ ਦੀ ਵੱਡੀ ਭੈਣ

ਨਾਨਕੀ ਜੀ ਦਾ ਵਿਆਹ ਹੋ ਚੁਕਿਆ ਸੀ। ਇੱਕ ਦਿਨ ਕਾਲੂ ਜੀ ਨੇ ਨਾਨਕ ਦੇਵ ਜੀ ਨੂੰ ਕਿਹਾ ਕਿ ਭੈਣ ਨੂੰ ਸੌਹਰੇ ਘਰੋਂ ਜਾ ਕੇ ਕੁਝ ਦਿਨ ਲਈ ਇੱਥੇ ਲੈ ਆ, ਤਾਂ ਗੁਰੂ ਜੀ ਨੇ ਅੱਗੋਂ ਨਾ ਕਰ ਦਿੱਤੀ। ਫਿਰ ਜਾਂ ਰਾਇ ਬੁਲਰ ਨੇ ਗੁਰੂ ਜੀ ਨੂੰ ਕਿਹਾ ਤਾਂ ਉਹ ਭੈਣ ਨੂੰ ਲੈਨ ਤੁਰ ਪਏ। ਗੁਰੂ ਜੀ ਕੁਝ ਦਿਨਾਂ ਮਗਰੋਂ ਭੈਣ ਸਮੇਤ ਪਰਮਾਨੰਦ ਅਰ ਉਨ੍ਹਾਂ ਦੇ ਸਪੁਤ੍ਰ ਜੈ ਰਾਮ ਜੀ ਤੋਂ ਆਗਿਆ ਲੈ ਕੇ ਤਲਵੰਡੀ ਮੁੜੇ ਅਰ ਰਾਏ ਬੁਲਾਰ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ।

ਕੁਝ ਦਿਨ ਮਗਰੋਂ ਨਾਨਕੀ ਜੀ ਨੂੰ ਲੈਨ ਲਈ ਜੈ ਰਾਮ ਤਲਵੰਡੀ ਵਿਖੇ ਆਇਆ ਤਾਂ ਰਾਏ ਬੁਲਾਰ ਨੇ ਉਸ ਨੂੰ ਕਿਹਾ ਕਿ ਚੰਗਾ ਹੋਵੇ ਜੇ ਨਾਨਕ ਦੇਵ ਜੀ ਸੁਲਤਾਨ ਪੁਰ ਚਲੇ ਜਾਵਨ ਅਰ ਉੱਥੇ ਹੀ ਕਿਤੇ ਇਨ੍ਹਾਂ ਦਾ ਵਿਆਹ ਭੀ ਕਰਵਾ ਦੇਵੋ। ਇਸ ਦੇ ਨਾਲ ਗੁਰੂ ਜੀ ਦੇ ਇੱਥੋਂ ਚਲੇ ਜਾਵਨ ਕਰਕੇ ਕਾਲੂ ਦੀ ਕਲਾ ਵੀ ਮਿਟ ਜਾਵੇਗੀ। ਇਸੇ ਸਮੇਂ ਤਲਵੰਡੀ ਵਿਖੇ ਇੱਕ ਸੰਤ ਫਕੀਰ ਆਇਆ ਜਿਸ ਨੂੰ ਗੁਰੂ ਜੀ ਨੇ ਆਪਨੀ ਇੱਛਾ ਅਨੁਸਾਰ ਹੱਥੋਂ ਮੁੰਦਰੀ ਲਾਹ ਕੇ ਅਰ ਲੋਟਾ ਜੋ ਨਾਲ ਸੀ ਦੇ ਦਿੱਤਾ। ਸੰਤ ਜੀ ਨੇ ਇਹ ਚੀਜ਼ਾਂ ਗੁਰੂ ਜੀ ਨੂੰ ਵਾਪਸ ਵੀ ਕਰਨੀਆਂ ਚਾਹੀਆਂ ਪਰੰਤੂ ਗੁਰੂ ਜੀ ਨੇ ਨਾ ਕੀਤੀ। ਇਹ ਦੇਖ ਕਾਲੂ ਜੀ ਦੇ ਗੁੱਸੇ ਦੀ ਅੱਗ ਹੋਰ ਵੀ ਭੜਕੀ। ਰਾਇ ਬੁਲਾਰ ਨੇ ਕਾਲੂ ਨੂੰ ਆਪਨੇ ਕੋਲ ਬੁਲਵਾ ਕੇ ਸਾਰੀ ਗੱਲ ਸਮਝਾਈ। ਇਸ ਸਮੇਂ ਜੈ ਰਾਮ ਜੀ ਤਾਂ ਨਾਨਕੀ ਜੀ ਨੂੰ ਨਾਲ ਲੈਕੇ ਸੁਲਤਾਨਪੁਰ ਚਲੇ ਹੀ ਗਏ ਸਨ। ਹੁਣ ਰਾਏ ਬੁਲਾਰ ਦੇ ਕਹਿਨ ਤੇ ਕਾਲੂ ਜੀ ਨੇ ਨਾਨਕ ਦੇਵ ਜੀ ਨੂੰ ਸੁਲਤਾਨਪੁਰ ਭੇਜ ਦਿੱਤਾ। ਭੈਣ ਨਾਨਕੀ ਜੀ ਅਰ ਜੈ ਰਾਮ ਜੀ ਗੁਰੂ ਜੀ ਨੂੰ ਦੇਖ ਕੇ ਬਹੁਤ ਪ੍ਰਸੰਨ ਹੋਏ।

## ਮੋਦੀਖਾਨਾ ਲੈਨ ਬਰਨਨੰ ।

ਕੁਝ ਸਮਾਂ ਭੈਣ ਦੇ ਘਰ ਰਹਿੰਦਿਆਂ ਬੀਤਿਆ ਤਾਂ ਗੁਰੂ ਜੀ ਨੇ ਜੈ ਰਾਮ ਜੀ ਨੂੰ ਆਖ ਕੇ ਨਵਾਬ ਪਾਸੋਂ ਮੋਦੀ ਦਾ ਕੰਮ ਲੈ ਲਿਆ । ਜਦ ਇਸ ਗੱਲ ਦਾ ਪਤਾ ਕਾਲੂ ਜੀ ਨੂੰ ਲੱਗਾ ਤਾਂ ਰਾਇ ਬੁਲਰ ਤੋਂ ਆਗਜ਼ਾ ਲੈ ਕੇ ਸੁਲਤਾਨਪੁਰ ਗਿਆ । ਕਾਲੂ ਜੀ ਨੇ ਜਾਂਦਿਆਂ ਹੀ ਨਾਨਕ ਦੇਵ ਜੀ ਤੋਂ ਪੁੱਛਿਆ ਕਿ ਦੱਸ ਹੁਣ ਤੀਕ ਕਿਤਣੀ ਖੱਟੀ ਕਮਾਈ ਕੀਤੀ ਹਈ । ਇਹ ਸੁਣ ਗੁਰੂ ਜੀ ਨੇ ਉੱਤਰ ਦਿੱਤਾ ਜੋ ਆਂਮਦਨ ਤਾਂ ਬਹੁਤ ਸੀ ਪਰ ਜੋੜਿਆ ਜੁੜਾਇਆ ਕੁਝ ਨਹੀਂ । ਕਾਲੂ ਜੀ ਦਾ ਸਾਰਾ ਮੋਹ ਇਹ ਗੱਲ ਸੁਣ ਕੇ ਉੱਡ ਗਿਆ ਅਰ ਜਾਤਾ ਕਿ ਨਾਨਕ ਤਾਂ ਨਿਰਾ ਘਰ-ਉਜਾੜੂ ਹੀ ਹੈ । ਬਾਲੇ ਨੂੰ ਵੀ ਬਹੁਤ ਕੁਝ ਕਿਹਾ ਜੋ ਤੂੰਹੀ ਕੋਲ ਸੈਂ, ਨਾਨਕ ਨੂੰ ਧਨ ਜੋੜਨ ਦੀ ਸਿੱਖਿਆ ਦੇਂਦੋਂ । ਇਕਰ ਦੀਆਂ ਹੋਰ ਗੱਲਾਂ ਕਰ ਕੇ ਕਾਲੂ ਜੀ ਜੈਰਾਮ ਅਰ ਨਾਨਕੀ ਜੀ ਪਾਸ ਘਰ ਵਿਖੇ ਗਏ ।

## ਮੋਦੀਖਾਨਾ ਲੇਖਾ ਕਰਨ ਵਰਨਨੰ ।

ਕਾਲੂ ਜੀ ਨੇ ਘਰ ਜਾਕੇ ਜੈਰਾਮ ਅਰ ਨਾਨਕੀ ਜੀ ਨੂੰ ਬਹੁਤ ਸਾਰੇ ਉਲਾਂਭੇ ਦੇ ਬਚਨ ਕਹੇ ਜੋ ਤੁਸਾਂ ਨਾਨਕ ਨੂੰ ਕਿਸੇ ਸੁਮੱਤੇ ਨਹੀਂ ਲਾਇਆ ਉਹ ਧਨ ਉਜਾੜਦਾ ਰਿਹਾ, ਤੁਸਾਂ ਵਰਜਿਆ ਨਾ, ਇਸਤੋਂ ਉਪਰੰਤ ਉਸ ਦੇ ਵਿਆਹ ਦਾ ਭੀ ਕਿਤੇ ਸੰਬੰਧ ਨਹੀਂ ਜੋੜਿਆ । ਫਿਰ ਬਾਲੇ ਨੂੰ ਗੁਰੂ ਜੀ ਤੋਂ ਵਖਰਾ ਘਰ ਬੁਲਾ ਕੇ ਕਾਲੂ ਜੀ ਨੇ ਜੈਰਾਮ ਦੇ ਸਾਹਮਨੇ ਹੋਰ ਸਮਝਾਇਆ ਬੁਝਾਇਆ । ਇਸ ਦੇ ਪਿੱਛੋਂ ਕਾਲੂ ਜੀ ਤਾਂ ਮੁੜ ਘਰ ( ਤਲ-ਵੰਡੀ ਵਿਖੇ ) ਚਲੇ ਗਏ ਅਰ ਗੁਰੂ ਜੀ ਮੋਦੀਖਾਨੇ ਦਾ ਕੰਮ ਚਲਾਉਨ ਲੱਗੇ ।

ਕੁਝ ਸਮਾਂ ਇਕਰ ਬੀਤ ਗਿਆ ਤਾਂ ਜੈਰਾਮ ਪਾਸ ਕਿਸੇ ਚੁਗਲਖੋਰ ਨੇ ਆ ਕੇ ਚਗਲੀ ਕੀਤੀ ਜੋ ਨਾਨਕ ਨੇ ਨਵਾਬ ਦੇ ਖਜਾਨੇ ਦਾ ਉਜਾੜਾ

ਫੜਿਆ ਹੋਇਆ ਹੈ। ਅਜਿਹਾ ਨਾ ਹੋਵੇ ਕਿ ਨਵਾਬ ਲੇਖਾ ਮੰਗੇ ਤਾਂ ਭਰਨਾ ਪਵੇ। ਨਾਨਕੀ ਜੀ ਤਾਂ ਗੁਰੂ ਜੀ ਦੀ ਵਡਿਆਈ ਜਾਨਦੀ ਹੀ ਸੀ ਕਹਿਨ ਲਗੀ ਜੋ ਸਾਰੀ ਮਾਇਆ ਗੁਰੂ ਜੀ ਦੇ ਹੁਕਮ ਅਨੁਸਾਰ ਵਰਤ ਰਹੀ ਹੈ, ਉੱਥੇ ਘਾਟਾ ਕੋਈ ਨਹੀਂ। ਪਰ ਤਾਂ ਭੀ ਜੈਰਾਮ ਨੇ ਚਿੰਤਾਤੁਰ ਹੋ ਕੇ ਗੁਰੂ ਜੀ ਨੂੰ ਬੁਲਾਉਨ ਲਈ ਤੁਲਸਾਂ ਨਾਮੇ ਦਾਸੀ ਭੇਜੀ। ਗੁਰੂ ਜੀ ਬਾਲੇ ਸਮੇਤ ਘਰ ਆਏ ਅਰ ਉੱਥੋਂ ਜੈਰਾਮ ਸਮੇਤ ਦੌਲਤ ਖਾਂ ਨਵਾਬ ਪਾਸ ਪੁੱਜੇ। ਮੋਦੀਖਾਨੇ ਦਾ ਸਾਰਾ ਲੇਖਾ ਹੋਇਆ ਅਰ ਗੁਰੂ ਜੀ ਦੇ ੧੩੫ ਰੁਪੈ ਨਵਾਬ ਵੱਲ ਵਧੇ। ਹੁਣ ਗੁਰੂ ਜੀ ਦਾ ਮਨ ਮੋਦੀਖਾਨੇ ਤੋਂ ਚੜ੍ਹ ਗਿਆ ਸੀ ਸੋ ਭੈਣ ਪਾਸੋਂ ਜਾਵਨ ਦੀ ਆਗਿਜਾ ਮੰਗਨ ਲੱਗੇ। ਭੈਣ ਨਾਨਕੀ ਅਰ ਜੈਰਾਮ ਜੀ ਇਹ ਸੁਨ ਕੇ ਬਹੁਤ ਦੁਖੀ ਹੋਏ। ਅੰਤ ਬਾਲੇ ਨੇ ਭੀ ਬੇਨਤੀ ਕੀਤੀ ਤਾਂ ਗੁਰੂ ਜੀ ਕੁਝ ਦਿਨ ਹੋਰ ਉੱਥੇ ਠਹਿਰ ਪਏ ਅਰ ਮੋਦੀ ਦਾ ਕੰਮ ਚਲਾਉਨ ਲੱਗੇ।

## ਸਗਾਈ ਪ੍ਰਸੰਗ ਵਰਨਨੰ।

ਪੱਖੋ ਕੇ ਰੰਧਾਵੇ ਪਿੰਡ ਤੋਂ ਮੂਲੇ ਦੇ ਘਰੋਂ ਲਾਗੀ ਗੁਰੂ ਜੀ ਲਈ ਸਗਨ ਪੁੜੀ ਲੈ ਕੇ ਸੁਲਤਾਨ ਪੁਰ ਵਿਖੇ ਆਇਆ। ਗੁਰੂ ਜੀ ਨੂੰ ਤਿਲਕ ਲਗਾਇਆ ਗਿਆ ਅਰ ਇਕ ਪੁਰਸ਼ ਨੂੰ ਤਲਵੰਡੀ ਵਿਖੇ ਖਬਰ ਕਰਨ ਲਈ ਘੱਲਿਆ। ਤਲਵੰਡੀ ਤੋਂ ਗੁਰੂ ਜੀ ਦਾ ਨਾਨਾ ( ਰਾਮਾ ਜੀ ) ਮਾਮਾ ( ਕ੍ਰਿਸ਼ਨਾ ਜੀ ) ਅਰ ਹੋਰ ਸਾਰਾ ਪਰਿਵਾਰ ਮਿਲ ਕੇ ਸੁਲਤਾਨ ਪੁਰ ਆਏ। ਮਰਦਾਨਾ ਵੀ ਗੁਰੂ ਜੀ ਦੇ ਦਰਸ਼ਨ ਨੂੰ ਨਾਲ ਹੀ ਆਇਆ। ਇਕ ਦਿਨ ਇਹ ਸਾਰਾ ਪਰਿਵਾਰ ਸੁਲਤਾਨਪੁਰ ਹੀ ਰਿਹਾ ਅਰ ਅਗਲੇ ਦਿਨ ਉੱਥੋਂ ਤੁਰਨ ਦੀ ਤਿਆਰੀ ਕਰ ਦਿੱਤੀ। ਅੰਤ ਮੂਲੇ ਦੇ ਨਗਰ ਕੋਲ ਜਾ ਪਹੁੰਚੇ ਅਰ ਅੱਗੋਂ ਖਬਰ ਪਹੁੰਚਾਵਨ ਲਈ ਨਿਧੇ ਨਾਮੀ ਬ੍ਰਹਮਣ ਨੂੰ ਮੂਲੇ ਦੇ ਘਰ ਭੇਜਿਆ ਜੋ ਉਸ ਨੂੰ ਕਹੇ ਕਿ ਬੇਦੀ ਆਗਏ ਹਨ।

ਮੂਲੇ ਨੇ ਬ੍ਰਹਮਣ (ਨਿਧਾ) ਦਾ ਚੰਗੀ ਤਰਾਂ ਆਦਰ ਸਨਮਾਨ ਕੀਤਾ। ਅੰਤ ਸਾਰੇ ਮੂਲੇ ਦੇ ਘਰ ਆ ਢੁੱਕੇ ਤੇ ਚੌਕੜ ਆਦਿ ਖਰਚਨ ਦੀ ਬਿਧਿ ਹੋਵਨ ਲੱਗੀ। ਪਰਮਾਨੰਦ ( ਜੈਰਾਮ ਦਾ ਪਿਤਾ) ਨੂੰ ਕਾਲੂ ਨੇ ਕਿਹਾ ਕਿ ਮੂਲੇ ਤੋਂ ਸਾਹਾ ਮੰਗੋ ਤਾਂ ਅੱਗੋਂ ਮੂਲੇ ਨੇ ਉੱਤਰ ਦਿੱਤਾ ਜੋ ਇਕ ਵਰਹੇ ਪਿੱਛੋਂ ਮੈਂ ਸਾਹਾ ਆਪੇ ਹੀ ਲਿਖ ਭੇਜਾਂਗਾ। ਇਕ ਦਿਨ ਸਾਰੇ ਏਦੀ ਮੂਲੇ ਪਾਸ ਰਹੇ ਅਰ ਅਗਲੇ ਦਿਨ ਸੁਲਤਾਨਪੁਰ ਨੂੰ ਕੂਚ ਕਰ ਦਿੱਤਾ। ਕੁਝ ਦਿਨ ਸੁਲਤਾਨਪੁਰ ਰਹੇ ਅਰ ਫੇਰ ਤਲਵੰਡੀ ਜਾਨ ਦੀ ਤਿਆਰੀ ਕੀਤੀ। ਮਰਦਾਨਾ ਘਰ ਦਾ ਮਰਾਸੀ ਹੋਵਨ ਕਰ ਕੇ ਗੁਰੂ ਜੀ ਪਾਸ ਜਾਕੇ ਉਨ੍ਹਾਂ ਤੋਂ ਖਰੈਤ ਮੰਗਨ ਲੱਗਾ ਤਾਂ ਗੁਰੂ ਜੀ ਨੇ ਉਸ ਨੂੰ ਤੰਤ ਵਿਦਯਾ ( ਗਾਉਣ ਬਜਾਉਣ ਦਾ ਗੁਣ ) ਬਖਸ਼ੀ। ਇਸ ਤੋਂ ਉਪਰੰਤ ਗੁਰੂ ਜੀ ਨੇ ਮਰਦਾਨੇ ਨੂੰ ਆਪਨੇ ਗਲੋਂ ਲਾਹ ਕੇ ਇਕ ਬਸਤਰ ਅਰ ਕੁਝ ਕੁ ਧਨ ਵੀ ਬਖਸ਼ਿਆ। ਮਰਦਾਨੇ ਨੂੰ ਗੁਰੂ ਜੀ ਨੇ ਕਿਹਾ ਕਿ ਤੂੰ ਬੇਦੀ ਕੁਲ ਦਾ ਮਰਾਸੀ ਹੈਂ ਇਸ ਲਈ ਬੇਦਿਆਂ ਨੂੰ ਛੱਡ ਕਿਤੇ ਦੂਜੀ ਥਾਂ ਜਾ ਕੇ ਯਾਚਨਾ ਨਾ ਕਰੀਂ। ਕਾਲੂ ਜੀ ਸਨੇ ਹੋਰਨਾਂ ਦੇ ਤਲਵੰਡੀ ਪੁੱਜੇ। ਰਾਇ ਬੁਲਰ ਨੇ ਕਾਲੂ ਜੀ ਤੋਂ ਗੁਰੂ ਨਾਨਕ ਦੇਵ ਜੀ ਦੀ ਸੁਖ ਸਾਂਦ ਪੁੱਛੀ ਅਰ ਵੱਡਾ ਪ੍ਰਸੰਨ ਹੋਇਆ।

## ਬਰਾਤ ਚਢਨ ਵਰਨਣ।

ਹੁਣ ਫਿਰ ਗੁਰੂ ਜੀ ਮੋਦੀਖਾਨੇ ਦਾ ਕੰਮ ਕਰਨ ਲਗੇ। ਮੂਲੇ ਨੇ ਪੰਡਿਤ ਨੂੰ ਬੁਲਵਾ ਕੇ ਸਾਹਾ ਮੁਕੱਰਰ ਕੀਤਾ ( ਸੋਧਵਾਇਆ ) ਅਰ ਸੁਲਤਾਨਪੁਰ ਵਿਖੇ ਖਬਰ ਭੇਜੀ ਜੋ ਵਿਆਹ ਲੈ ਲਵੋ। ਜਦ ਜੈਰਾਮ ਅਰ ਭੈਣ ਨਾਨਕੀ ਜੀ ਨੂੰ ਇਸ ਸ਼ੁਭ ਕਾਰਜ ਦੀ ਖਬਰ ਮਿਲੀ ਤਾਂ ਉਨ੍ਹਾਂ ਨੇ ਨਿੱਧੇ ਪੰਡਿਤ ਨੂੰ ਤਲਵੰਡੀ ਵਲ ਸਾਰਾ ਸਮਾਚਾਰ ਦੇ ਕੇ ਭੇਜ ਦਿੱਤਾ। ਕਾਲੂ ਜੀ ਨੂੰ ਪੁਤਰ ਦੇ ਵਿਆਹ ਦੀ ਖਬਰ ਸੁਨ ਕੇ ਬੜੀ ਖੁਸ਼ੀ ਹੋਈ ਅਰ ਆਪਨੇ ਨਾਲ ਰਾਮਾ, ਕ੍ਰਿਸ਼ਨਾ ਅਰ ਲਾਲੂ ਜੀ ਆਦਿਕ ਸਾਰੇ ਸੰਬੰਧੀ

ਲੈ ਕੇ ਸੁਲਤਾਨਪੁਰ ਵਿਖੇ ਪਹੁੰਚੇ। ਸਾਰੀ ਬਰਾਤ ਖੂਬ ਸਜ ਧੱਜ ਕੇ ਤੁਰੀ ਅਰ ਦੋ ਰਾਤਾਂ ਰਾਹ ਵਿੱਚ ਬਤੀਤ ਕਰਕੇ ਨਗਰ ਦੇ ਨੇੜੇ ਪਹੁੰਚੇ ਜਿੱਥੇ ਢੁਕਾਊ ਹੋਣਾ ਸੀ।

## ਬਜਾਹ ਪ੍ਰਸੰਗ।

ਮੂਲੇ ਨੇ ਗੁਰੂ ਜੀ ਨੂੰ ਅੱਗੋਂ ਲੈਨ ਲਈ ਇਕ ਮਨੁਖ ਭੇਜਿਆ, ਜਿਸ ਪੁਰ ਕਈ ਪ੍ਰਕਾਰ ਦੇ ਡੰਕੇ ਅਰ ਵਾਜੇ ਵੱਜੇ। ਪੰਡਿਤ ਹਰਿਦਜਾਲ ਅਰ ਦੂਜੇ ਮੂਲੇ ਦੇ ਪੰਡਿਤ ਨੇ ਮਿਲ ਕੇ ਸਾਖੋਚਾਰ ( ਲਾਵਾਂ ) ਗੋਤ੍ਰ ਐਦ੍ਰਿਕ ਆਦਿ ਪੜ੍ਹੀਆਂ। ਵਿਆਹ ਦੀ ਸਾਰੀ ਰੀਤ ਭਲੀ ਭਾਂਤਿ ਪੂਰੀ ਕਰਕੇ ਸਾਰੇ ਬੇਦੀ ਸੁਲਤਾਨਪੁਰ ਮੁੜੇ ਤਾਂ ਅੱਗੋਂ ਨਾਨਕੀ ਜੀ ਨੇ ਆ ਕੇ ਕੁਲ ਦਿਆਂ ਹੋਰ ਰੀਤਾਂ ਪੂਰੀਆਂ ਕੀਤੀਆਂ, ਦੋ ਦਿਨ ਇੱਥੇ ਬੀਤੇ ਤਾਂ ਕਾਲੂ ਜੀ ਨੇ ਕਹਿਆ ਕਿ ਨਾਨਕ ਦੀ ਮਾਤਾ ਦੇ ਹਿਰਦੇ ਵਿੱਚ ਬਹੁਤ ਅਨੁਰਾਗ ਹੋਵੇਗਾ ਸੋ ਸਾਰੀ ਬਰਾਤ ਇਕਰ ਹੀ ਸੱਜ ਕੇ ਤਲਵੰਡੀ ਪਹੁੰਚੇ। ਰਾਏ ਬੁਲਾਰ ਨੂੰ ਵੀ ਨਾਨਕ ਜੀ ਦੇ ਵੇਖਨ ਦੀ ਵੱਡੀ ਚਾਹ ਹੋਵੇਗੀ। ਇਕਰ ਗਿਨ ਮਿਥ ਕੇ ਗੁਰੂ ਨਾਨਕ ਦੇਵ ਜੀ ਅਰ ਉਨ੍ਹਾਂ ਦੇ ਘਰੋਂ ਤਲਵੰਡੀ ਪਹੁੰਚੇ। ਬਾਲਾ ਮੋਦੀ ਖਾਨੇ ਦਾ ਕੰਮ ਸੰਭਾਲਨ ਲਈ ਸੁਲਤਾਨਪੁਰ ਹੀ ਰਿਹਾ। ਗੁਰੂ ਜੀ ਦੀ ਮਾਤਾ ਆਪਨੇ ਪੁਤ ਅਰ ਨੂਹੁੰ ਨੂੰ ਦੇਖ ਕੇ ਵੱਡੀ ਪ੍ਰਸੰਨ ਹੋਈ । ਕੁਝ ਚਿਰ ਘਰ ਠਹਿਰ ਕੇ ਗੁਰੂ ਜੀ ਰਾਇ ਬੁਲਾਰ ਨੂੰ ਮਿਲਨ ਗਏ। ਦੋਵਾਂ ਪਾਸਿਆਂ ਤੋਂ ਅਜਿਹਾ ਆਨੰਦ ਛਾਇਆ ਜੋ ਇਕ ਘੜੀ ਦੋਵੇਂ ਧਿਰਾਂ ਚੁੱਪ ਹੀ ਰਹੇ। ਪ੍ਰੇਮ ਦੀ ਬਹੁਲਤਾ ਦੇ ਕਾਰਨ ਕੋਈ ਅੱਖਰ ਨਾ ਅਹੁੜਿਆ। ਇਕਰ ਕੁਝ ਸਮਾਂ ਗੁਰੂ ਜੀ ਤਲਵੰਡੀ ਵਿਖੇ ਲੀਲਾ ਕਰਦੇ ਰਹੇ।

## ਸੁਲਤਾਨਪੁਰ ਆਵਨ।

ਗੁਰੂ ਜੀ ਨੇ ਇਕ ਮਹੀਨਾ ਭਰ ਤਲਵੰਡੀ ਵਿਖੇ ਨਿਵਾਸ ਕੀਤਾ ਅਰ ਮੁੜ ਸੁਲਤਾਨਪੁਰ ਜਾਵਨ ਦੀ ਤਿਆਰੀ ਕੀਤੀ। ਤੁਰਨ ਸਮੇਂ ਨਾਨਕ

ਦੇਵ ਜੀ ਨੇ ਰਾਇ ਬੁਲਾਰ ਨੂੰ ਸਤਿ ਨਾਮ ਦਾ ਉਪਦੇਸ਼ ਦਿੱਤਾ ਅਰ ਧੀਰਜ ਬੰਧਾਇਆ। ਫਿਰ ਘਰ ਆਕੇ ਸੁੱਲਖਣੀ ਜੀ ਸਹਿਤ ਮਾਤਾ ਜੀ ਦੇ ਚਰਨਾਂ ਤੇ ਮੱਥਾ ਟੇਕਿਆ। ਇਕਰ ਸਭ ਦੀ ਆਗਜ਼ਾ ਪਾ ਕੇ ਸੁਲਤਾਨਪੁਰ ਪਹੁੰਚੇ। ਬਾਲੇ ਨੇ ਗੁਰੂ ਜੀ ਦੇ ਚਰਨਾ ਪੁਰ ਬੰਦਨਾ ਕੀਤੀ ਅਰ ਮੋਦੀ ਦਾ ਕੰਮ ਉਨ੍ਹਾਂ ਨੂੰ ਸੌਂਪ ਦਿੱਤਾ। ਕੁਝ ਸਮਾਂ ਇੱਥੇ ਬੀਤਿਆ ਤਾਂ ਮੂਲਾ ਅਪਨੀ ਧੀ ( ਸੁੱਲਖਣੀ ਜੀ ) ਨੂੰ ਲੈਨ ਆਇਆ। ਮੂਲਾ ਦੋ ਦਿਨ ਰਹਿ ਕੇ ਸੁਲਖਣੀ ਜੀ ਨੂੰ ਨਾਲ ਲੈ ਗਿਆ ਅਰ ਗੁਰੂ ਜੀ ਪਹਿਲੇ ਵਾਂਗੂੰ ਵੱਡੀ ਉਧਾਰਤਾ ਨਾਲ ਮੋਦੀਖਾਨੇ ਦਾ ਕੰਮ ਚਲਾਉਂਦੇ ਰਹੇ।

## ਸਿਰੀ ਚੰਦ ਜਨਮ ਬਰਨਨੰ।

ਗੁਰੂ ਜੀ ਦੀ ਹੁਣ ਬੱਤੀ ਸਾਲ ਦੀ ਉਮਰਾ ਸੀ ਜੋ ਉਨ੍ਹਾਂ ਦੇ ਘਰ ਸਿਰੀ ਚੰਦ ਜੀ ਨੇ ਜਨਮ ਲਿਆ। ਨਾਨਕੀ ਜੀ ਨੇ ਜਦ ਬਾਲਕ ਦਾ ਜਨਮ ਸੁਨਿਆ ਤਾਂ ਵੱਡੀ ਪ੍ਰਸੰਨ ਹੋਈ ਅਰ ਕਾਲੂ ਜੀ ਪਾਸ ਤਲਵੰਡੀ ਖਬਰ ਭੇਜੀ। ਕਾਲੂ ਜੀ ਵੀ ਘਰ ਵਿਖੇ ਪੋਤਰੇ ਦਾ ਜਨਮ ਸੁਨ ਕੇ ਆਨੰਦ ਵਿਖੇ ਫੂਲੇ ਨਹੀਂ ਸਮਾਉਂਦੇ ਸਨ।

## ਭਗੀਰਥ ਮਨਸੁਖ ਪ੍ਰਸੰਗ।

ਸੁਲਤਾਨਪੁਰ ਨਗਰ ਦੇ ਨੇੜੇ ਮੈਲਸੀਹਾਂ ਪਿੰਡ ਵਿਖੇ ਕਾਲਿਕਾ ਦੇਵੀ ਦਾ ਉਪਾਸਕ ਇਕ ਸਿੱਖ ਭਗੀਰਥ ਨਾਮੀ ਰਹਿੰਦਾ ਸੀ। ਇਕ ਦਿਨ ਸਵੇਰੇ ਹੀ ਇਸ ਨੇ ਕਾਲਿਕਾ ਮਾਈ ਦਾ ਧਿਆਨ ਲਾਇਆ ਅਰ ਸੰਧਿਆ ਸਮੇਂ ਤੀਕ ਉੱਥੇ ਹੀ ਸੇਵਾ ਕਰਦਾ ਰਿਹਾ। ਰਾਤ ਨੂੰ ਆਪਨੇ ਘਰ ਵੀ ਨਾ ਗਿਆ ਅਰ ਚੰਡਿਕਾ ਮਾਈ ਦੇ ਧਿਆਨ ਵਿੱਚ ਸਾਰੀ ਰਾਤ ਬੈਠਾ ਰਿਹਾ ਤਾਂ ਦੇਵੀ ਨੇ ਇਸ ਪਾਸ ਸੁਪਨੇ ਵਿੱਚ ਪ੍ਰਗਟ ਹੋਕੇ ਦਰਸ਼ਨ ਦਿਤਾ ਅਰ ਕਿਹਾ ਕਿ ਤੇਰੇ ਮਨ ਦੇ ਮਨੋਰਥ ਪੂਰੇ ਹੋਵਨਗੇ, ਤੂੰ ਸੁਲਤਾਨ ਪੁਰ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਤਨੋ ਮਨੋ ਹੋ ਕੇ ਸੇਵਾ ਕਰਿਆ

ਕਰ। ਇਤਨੇ ਵਿੱਚ ਜੋ ਉਸਦੀ ਅੱਖ ਖੁੱਲੀ ਤਾਂ ਦਿਲ ਵਿਖੇ ਵੱਡੀ ਅਸਚ-ਰਜਤਾ ਹੋਈ। ਜਦ ਦਿਨ ਚੜ੍ਹਿਆ ਤਾਂ ਘਰ ਦੇ ਸਾਰੇ ਧੰਦੇ ਛੱਡ ਕੇ ਗੁਰੂ ਜੀ ਦੇ ਚਰਣਾਂ ਤੇ ਜਾ ਢੱਠਾ। ਗੁਰੂ ਜੀ ਨੇ ਬਾਹੋਂ ਫੜ ਕੇ ਉਠਾਇਆ ਅਰ ਮਨੋਰਥ ਪੁਛਿਆ। ਭਗੀਰਥ ਸੇਵਾ ਦਾ ਚਾਹਵਾਨ ਸੀ ਸੋ ਗੁਰੂ ਜੀ ਦਿਆਂ ਚਰਨਾਂ ਦਾ ਭੌਰਾ ਹੋ ਕੇ ਉਨ੍ਹਾਂ ਦੇ ਪਾਸ ਹੀ ਰਹਿ ਕੇ ਸਮਾਂ ਖੁਸ਼ੀ ਨਾਲ ਬਿਤਾਉਣ ਲੱਗਾ।

ਮਰਦਾਨਾ ਗੁਰੂ ਜੀ ਪਾਸ ਤਲਵੰਡੀ ਤੋਂ ਚਲ ਕੇ ਆਇਆ ਤੇ ਕਹਿਨ ਲੱਗਾ ਕਿ ਲੜਕੀ ਦੇ ਵਿਆਹ ਦਾ ਖਰਚ ਮੈਥੋਂ ਝਲਿਆ ਨਹੀਂ ਜਾਂਦਾ ਸੋ ਤੁਸੀਂ ਕਿਰਪਾਲਤਾ ਕਰਕੇ ਕੁਝ ਦਾਨ ਬਖ਼ਸੋ ਜੋ ਇਹ ਕਾਰਜ ਸਿਰੇ ਚੜ੍ਹੇ। ਗੁਰੂ ਜੀ ਨੇ ਉਸ ਸਮੇਂ ਭਗੀਰਥ ਨੂੰ ਬਚਨ ਕੀਤਾ ਕਿ ਤੂੰ ਇਸ ਦਾ ਕੰਮ ਕਰ ਦੇਹ, ਬਿਆਹ ਦੀ ਸਾਰੀ ਸਮਿਗ੍ਰੀ ਲਿਖ ਕੇ ਲਵਪੁਰ (ਲਾਹੌਰ) ਤੋਂ ਲੈ ਆਵੇ, ਸੁਲਤਾਨਪੁਰ ਵਿਖੇ ਸਾਰੀ ਚੀਜ਼ ਵਸਤ ਮਿਲਨ ਨਹੀਂ ਲੱਗੀ। ਨਾਲ ਹੀ ਗੁਰੂ ਜੀ ਨੇ ਭਗੀਰਥ ਨੂੰ ਲਵਪੁਰ ਵਿਖੇ ਇਕ ਰਾਤ ਤੋਂ ਵੱਧ ਠਹਿਰਨ ਦੀ ਆਗਿਆ ਨਾ ਬਖਸ਼ੀ ਤੇ ਕਿਹਾ ਕਿ ਸਾਰੀ ਸਮਿਗਰੀ ਲੈ ਕੇ ਵਾਪਸ ਮੁੜਨਾ। ਭਗੀਰਥ ਗੁਰੂ ਜੀ ਦੀ ਆਗਿਆ ਪਾ ਕੇ ਮਨਸੁਖ (ਇਕ ਧਨੀ ਸ਼ਾਹ) ਪਾਸ ਲਾਹੌਰ ਪੁੱਜਾ ਤੇ ਸਾਰੀ ਗਲ ਬਾਤ ਕਹਿ ਸੁਨਾਈ ਅਰ ਦੱਸਿਆ ਕਿ ਗੁਰਾਂ ਦੀ ਆਗਜ਼ਾ ਹੈ ਕਿ ਇੱਥੇ ਇਕ ਰਾਤ ਤੋਂ ਵੱਧ ਨਹੀਂ ਰੈਹਨਾ। ਮਨਸੁਖ ਭਗੀਰਥ ਦੀ ਇਹ ਗਲ ਸੁਨ ਕੇ ਸੰਸੇ ਵਿੱਚ ਪੈ ਗਿਆ ਤੇ ਕਹਿਨ ਲੱਗਾ ਕਿ ਹੋਰ ਸਾਰੀ ਵਸਤੂ ਤਾਂ ਇਕ ਦਿਨ ਵਿੱਚ ਹੀ ਪ੍ਰਾਪਤ ਹੋ ਸਕੇਗੀ ਪ੍ਰੰਤੂ ਚੂੜਾ ਜੇਕਰ ਸੁੰਦਰ ਬਨਵਾਨਾ ਹੋਵੇ ਤਾਂ ਇੱਕ ਰਾਤ ਹੋਰ ਲੱਗੇਗੀ। ਇਸ ਪੁਰ ਭਗੀਰਥ ਫਿਰ ਕਹਿਨ ਲੱਗਾ ਕਿ ਗੁਰਾਂ ਜੀ ਦੀ ਆਗਜ਼ਾ ਭੰਗ ਕਰਨੀ ਕਦੇ ਵੀ ਯੋਗ ਨਹੀਂ। ਸੋ ਮੈਂ ਦੂਜੀ ਰਾਤ ਇੱਥੇ ਰਹਿ ਨਹੀਂ ਸਕਦਾ। ਮਨਸੁਖ ਨੇ ਕਹਿਆ ਕਿ ਕਲਜੁਗ ਵਿੱਚ ਅਜਿਹਾ ਪੂਰਾ ਸੰਤ ਕੋਈ ਨਹੀਂ ਜਿਕਰ ਦਾ ਤੂੰ ਦਸਦਾ

ਹੈਂ ਤਾਂ ਅੱਗੋਂ ਭਗੀਰਥ ਨੇ ਉੱਤਰ ਦਿੱਤਾ ਕਿ ਹਿਰਦੇ ਵਿਖੇ ਸਰਧਾ ਧਾਰ ਕੇ ਜਦ ਮਹਾਰਾਜ ਜੀ ਦੇ ਦਰਸ਼ਨ ਕਰੇਂਗਾ ਤਾਂ ਸਾਰੇ ਸੰਸੇ ਦੂਰ ਹੋ ਜਾਵਨਗੇ। ਮਨਸੁਖ ਨੇ ਇਹ ਗਲ ਦਿਲ ਵਿੱਚ ਧਾਰੀ ਕਿ ਜੇਕਰ ਸ੍ਰੀ ਗੁਰੂ ਨਾਨਕ ਦੇਵ ਜੀ ਮੈਨੂੰ ਮੇਰਾ ਨਾਉਂ ਲੈਕੇ ਬੁਲਾਉਣਗੇ ਤਾਂ ਮੈਂ ਠੀਕ ਸਮਝ ਜਾਵਾਂਗਾ ਕਿ ਇਹ ਕੋਈ ਪੂਰੇ ਸੰਤ ਹਨ।

ਇਕ ਚੂੜਾ ਸੁੰਦਰ ਰੰਗ ਦਾ ਜੋ ਮਨਸੁਖ ਦੇ ਪਾਸ ਸੀ ਅਰ ਜਿਸ ਨੂੰ ਉਹ ਕਦੇ ਵੀ ਵੇਚਨਾ ਨਹੀਂ ਸੀ ਚਹੁੰਦਾ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਭੇਟਾ ਲਈ ਨਾਲ ਲੈ ਲਿਆ। ਇਕਰ ਭਗੀਰਥ ਵਿਆਹ ਦੀ ਸਮਿਗਰੀ ਲੈ ਕੇ ਮਨਸੁਖ ਸਨੇ ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਵਾਪਸ ਮੁੜਿਆ। ਅੱਗੋਂ ਗੁਰੂ ਜੀ ਨੇ ਭਗੀਰਥ ਨੂੰ ਕਿਹਾ ਕਿ ਹੁਣ ਤੀਕ ਇਹ ਮਨਸੁਖ ਕੱਚਾ ਹੀ ਸੀ, ਅਜ ਇਹ ਤੇਰੇ ਨਾਲ ਆਇਆ ਹੈ ਜੋ ਸੱਚੀਂ ਹੀ 'ਮਨਸੁਖ' ਹੋ ਜਾਵੇ। ਇਹ ਸੁਨਦਿਆਂ ਹੀ ਮਨਸੁਖ ਡਡਿਆ ਕੇ ਗੁਰੂ ਜੀ ਦੇ ਚਰਨਾਂ ਨਾਲ ਲਿਪਟ ਗਿਆ। ਭਗੀਰਥ ਨੇ ਵਿਆਹ ਦੀ ਸਾਰੀ ਸਮਿਗਰੀ ਗੁਰੂ ਜੀ ਦੇ ਅੱਗੇ ਧਰੀ ਜੋ ਮਹਾਰਾਜ ਨੇ ਮਰਦਾਨੇ ਨੂੰ ਦੇਕੇ ਖੁਸ਼ੀ ਖੁਸ਼ੀ ਘਰ ਤੋਰਿਆ। ਗੁਰੂ ਨਾਨਕ ਦੇਵ ਜੀ ਨੇ ਮਨਸੁਖ ਨੂੰ ਹੋਂਮੇ ਤਿਆਗ ਕੇ ਮਨ–ਸੁਖ ਲੈਨ ਦਾ ਉਪਦੇਸ਼ ਦਿੱਤਾ। ਇਕਰ ਮਨਸੁਖ ਕੁਝ ਦਿਨ ਗੁਰੂ ਜੀ ਦੇ ਦਰਸ਼ਨਾਂ ਦਾ ਲਾਭ ਪ੍ਰਾਪਤ ਕਰਕੇ ਲਾਹੌਰ ਮੁੜਿਆ।

## ਮੋਦੀਖਾਨਾ ਤਜਨ ਬਰਨਨੰ।

ਹੁਨ ਸ੍ਰੀ ਚੰਦ ਜੀ ਦੀ ਉਮਰ ਤਿੰਨ ਸਾਲ ਛੇ ਮਹੀਨੇ ਹੋ ਚੁੱਕੀ ਸੀ ਅਰ ਲਖਮੀ ਦਾਸ ਜੀ ਮਾਤਾ ਜੀ ਦੇ ਗਰਭ ਵਿਖੇ ਪਰਵਰਿਸ਼ ਪਾ ਰਹੇ ਸਨ।

ਇਕ ਦਿਨ ਵਰਨ ਦੇਵਤੇ ਨੇ ਗੁਰੂ ਜੀ ਦੇ ਦਰਸ਼ਨਾਂ ਲਈ ਵੇਈਂ ਨਦੀ ਵਿਖੇ ਆ ਪਰਵੇਸ਼ ਕੀਤਾ। ਗੁਰੂ ਨਾਨਕ ਦੇਵ ਜੀ ਵੀ ਅਸ਼ਨਾਨ ਕਰਨ ਲਈ ਉੱਥੇ ਗਏ। ਮਹਾਰਾਜ ਜੀ ਨੇ ਜਲ ਵਿਖੇ ਜਦ ਟੁੱਬੀ ਲਗਾਈ

ਤਾਂ ਵਰਨ ਦੇਵਤਾ ਉਨ੍ਹਾਂ ਨੂੰ ਸ੍ਰੀ ਸੱਚ ਖੰਡ ਪਰਮਾਤਮਾ ਦੇ ਦਰਬਾਰ ਵਿਖੇ ਲੈ ਗਿਆ। ਇੱਕ ਦਾਸ ਜੋ ਗੁਰੂ ਜੀ ਦੇ ਬਸਤਰ ਲਈ ਕੰਢੇ ਤੇ ਖੜਾ ਸੀ ਗੁਰੂ ਜੀ ਨੂੰ ਬਹੁਤ ਦੇਰ ਉਡੀਕਦਾ ਰਿਹਾ ਪ੍ਰੰਤੂ ਗੁਰੂ ਜੀ ਜਲ ਤੋਂ ਬਾਹਰ ਨਾ ਨਿਕਲੇ ਸੋ ਉਹ ਅਧੀਰਜਵਾਨ ਹੋ ਕੇ ਨਵਾਬ ਦੋਲਤ ਖਾਂ ਦੀ ਸਭਾ ਵਿੱਚ ਖਬਰ ਕਰਨ ਲਈ ਗਿਆ। ਜਦ ਉਸ ਨੂੰ ਪਤਾ ਲੱਗਾ ਤਾਂ ਜਾਲ ਨਦੀ ਵਿੱਚ ਪਵਾਏ, ਕਈਆਂ ਨੇ ਟੁਬੀਆਂ ਲਗਾਇਆਂ ਪਰੰਤੂ ਕਝ ਪਤਾ ਨਾ ਮਿਲਿਆ। ਜਦ ਜੈ ਰਾਮ ਜੀ ਨੂੰ ਪਤਾ ਲੱਗਾ ਤਾਂ ਬਹੁਤ ਘਬਰਾਏ ਅਰ ਦਿਲ ਨੂੰ ਬਹੁਤ ਪੀੜਾ ਪਹੁੰਚੀ। ਕੇਵਲ ਨਾਨਕੀ ਜੀ ਹੀ ਜੋ ਗੁਰੂ ਜੀ ਦੀ ਮਹਿਮਾ ਜਾਨਦੇ ਸਨ ਅਡੋਲ ਰਹੇ। ਸੁਲੱਖਣੀ ਜੀ ਨੇ ਆਪਨੇ ਆਪ ਨੂੰ ਵਿਦਵਾ ਜਾਣ ਸੁੰਦਰ ਕਪੜੇ ਅਰ ਗਹਿਣੇ ਲਾਹ ਸੁੱਟੇ। ਸਾਰਿਆਂ ਦੀ ਇਹ ਦਿਸ਼ਾ ਦੇਖ ਨਾਨਕੀ ਜੀ ਨੇ ਪਰਮਾਤਮਾ ਪਾਸ ਅਰਦਾਸ ਕਰਣੀ ਸ਼ੁਰੂ ਕਰ ਦਿੱਤੀ। ਦੂਜੇ ਪਾਸੇ ਸ੍ਰੀ ਗੁਰੂ ਨਾਨਕ ਦੇਵ ਜੀ ਸੱਚ ਖੰਡ ਵਿਖੇ ਗਏ ਅਰ ਉੱਥੋਂ ਪਰਮਾਤਮਾ ਵੱਲੋਂ ਨਾਮ ਦੇ ਪਰਚਾਰ ਦਾ ਉਪਦੇਸ਼ ਲਿਆ ਅਰ ਉਸ ਅੱਗਮ ਸ਼ਕਤਿ ਵੱਲੋਂ ਆਵਾਜ਼ ਆਈ ਕਿ:--- 'ਹੇ ਨਾਨਕ! ਲੋਕਾਂ ਭਟਕਦਿਆਂ ਨੂੰ ਨਾਮ ਦੀ ਰੋਸ਼ਨੀ ਵਿਖਾ ਕੇ ਸੱਚ ਦਾ ਮਾਰਗ ਪ੍ਰਗਟ ਕਰੋ ਅਰ ਪਖੰਡਾਂ ਨੂੰ ਦੂਰ ਕਰੋ।' ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਰਮਾਤਮਾ ਦੀ ਦਰਗਾਹ ਵਿਖੇ ਇਹ ਸ਼ਬਦ ਉਚਾਰਿਆ 'ਕੋਟਿ ਕੋਟੀ ਮੇਰੀ ਆਰਜਾ –ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ, (ਨਾਨਕ ਪ੍ਰਕਾਸ਼ ਸਫਾ ਨੰਃ ੯੧)। ਵਾਹਿਗੁਰੂ ਵੱਲੋਂ ਜੋ ਮੂਲ ਮੰਤ੍ਰ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮਿਲਿਆ ਸੋ ਇਕਰ ਹੈ---"੧ਓ ਸਤਿਨਾਮ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸ਼ਾਦਿ ॥" ਫੇਰ ਆਵਾਜ਼ ਆਈ ਕਿ ਦੁਨੀਆਂ ਦੀ ਕਿਰਤ ਨੂੰ ਹੁਣ ਤਿਆਗ ਦੇਹ ਅਰ ਨਾਮ ਦਾ ਰਾਹ ਲੋਕਾਂ ਨੂੰ ਦੱਸ। ਇਕਰ ਤਿੰਨ ਦਿੰਨ ਸੱਚ ਖੰਡ ਵਿਖੇ ਰਹਿ ਕੇ ਗੁਰੂ

ਜੀ ਵਾਪਸ ਵੇਈਂ ਨਦੀ ਦੇ ਕੰਢੇ ਤੇ ਪੁੱਜੇ ਅਰ ਦਾਸ ਨੂੰ ਨਿਹਾਲ ਕੀਤਾ। ਬੀਬੀ ਨਾਨਕੀ ਜੀ ਨੂੰ ਜਾਂ ਭਰਾ ਦੇ ਆਉਣ ਦਾ ਪਤਾ ਲੱਗਾ ਤਾਂ ਵੱਡੀ ਪ੍ਰਸੰਨ ਹੋਈ। ਇਸ ਦੇ ਮਗਰੋਂ ਗੁਰੂ ਜੀ ਨੇ ਮੋਦੀ ਖਾਨੇ ਦਾ ਕੰਮ ਤਿਆਗ ਦਿੱਤਾ ਅਰ ਮਸਾਨਾਂ ਵਿਖੇ ਜਾ ਕੇ ਜਾਪ ਕਰਨ ਲੱਗੇ। ਗੁਰੂ ਜੀ ਦੀ ਇਹ ਦਸ਼ਾ ਦੇਖ ਕਿਸੇ ਨੇ ਨਵਾਬ ਪਾਸ ਜਾ ਚੁਗਲੀ ਥੱਪੀ ਤਾਂ ਉਸਨੇ ਜੈਰਾਮ ਨੂੰ ਬੁਲਵਾ ਕੇ ਮੋਦੀ ਖਾਨੇ ਦਾ ਹਿਸਾਬ ਮੰਗਿਆ। ਜੈਰਾਮ ਨਵਾਬ ਨੂੰ ਇਹ ਕਹਿ ਕੇ ਕਿ ਮੈਂ ਇਕ ਵਾਰ ਗੁਰੂ ਜੀ ਨੂੰ ਮਿਲ ਕੇ ਫਿਰ ਹਿਸਾਬ ਦੇਵਾਂਗਾ, ਆਪ ਸਤਿਗੁਰੂ ਨਾਨਕ ਦੇਵ ਜੀ ਪਾਸ ਪਹੁੰਚਿਆ। ਜਦ ਮੋਦੀ ਖਾਨੇ ਦਾ ਲੇਖਾ ਹੋਇਆ ਤਾਂ ਗੁਰੂ ਜੀ ਦੇ ਸਤ ਸੌ ਸਠ ਰੁਪੈ ਨਵਾਬ ਵੱਲ ਵਧੇ ਅਰ ਨਿੰਦਕ ਜਨ ਬਹੁਤ ਲੱਜਿਤ ਹੋਏ। ਗੁਰੂ ਜੀ ਨੇ ਇਹ ਵਾਧੇ ਰੂਪੈ ਨਵਾਬ ਪਾਸ ਅਮਾਨਤ ਵਜੋਂ ਰੱਖ ਕੇ ਆਪ ਫੇਰ ਮਸਾਨਾਂ ਵਿਖੇ ਭਗਤੀ ਕਰਨ ਲਈ ਜਾ ਨਿਵਾਸ ਕੀਤਾ। ਇਹ ਦੇਖ ਸੁੱਲਖਣੀ ਜੀ ਨੂੰ ਬਹੁਤ ਦੁਖ ਹੋਇਆ ਪਰੰਤੂ ਨਾਨਕੀ ਜੀ ਦਾ ਮਨ ਪਹਾੜ ਸਮਾਨ ਅਡੋਲ ਹੀ ਰਿਹਾ।

## ਲੱਖਮੀ ਦਾਸ ਜਨਮ, ਮਨਸੁਖ ਭਗੀਰਥ ਗਵਨ ਬਰਨਨੰ।

ਸ੍ਰੀ ਗੁਰੂ ਨਾਨਕ ਦੇਵ ਜੀ ਮੜ੍ਹੀਆਂ ਮਸਾਨਾਂ ਵਿੱਚ ਹੀ ਬੈਠੇ ਰਹਿੰਦੇ ਅਰ ਕਿਸੇ ਨਾਲ ਕੋਈ ਵੱਧ ਘਟ ਗਲ ਵੀ ਨਹੀਂ ਸਨ ਕਰਦੇ। ਕਦੇ ਕਦੇ ਇਹ ਕਹਿਆ ਕਰਦੇ ਸਨ ਕਿ ਅਸੀਂ ਨਾ ਹਿੰਦੂ ਅਤੇ ਨਾ ਹੀ ਮੁਸਲ-ਮਾਨ ਹਾਂ। ਇਹ ਸੁਣ ਕੇ ਇੱਕ ਕਾਜ਼ੀ ਗੁਰੂ ਜੀ ਨੂੰ ਕਹਿਨ ਲੱਗਾ ਕਿ ਸਾਨੂੰ ਤੇਰੀ ਗਲ ਪੁਰ ਨਿਸਚਾ ਨਹੀਂ ਬਝਦਾ ਅਰ ਸੰਦੇਹ ਹੀ ਬਣਿਆ ਰਹਿੰਦਾ ਹੈ ਤਾਂ ਅੱਗੋਂ ਗੁਰੂ ਜੀ ਨੇ ਹੇਠ ਲਿਖਿਆ ਸ਼ਬਦ ਉਚਾਰਨ ਕੀਤਾ —'ਮੁਸਲਮਾਨ ਕਹਾਵਣੁ ਮੁਸਕਲੁ-- -ਤਉ ਨਾਨਕ ਸਰਬ ਜੀਆ ਮਿਹਰੰ-ਮਤਿ ਹੋਇ ਤ ਮੁਸਲਮਾਣੁ ਕਹਾਵੈ ॥' ਤੇ ਫੇਰ ਹੋਰ ਸ਼ਬਦ ਉਚਾਰਿਆ--- 'ਮਿਹਰ ਮਸੀਤਿ ਸਿਦਕ ਮੁਸਲਾ---ਤਸਬਹੀ ਸਾ ਤਿਸੁ ਭਾਵਸੀ ਨਾਨਕ ਰਖੈ

ਲਾਜ ॥ ੨ ॥' ਫੇਰ ਕਿਹਾ 'ਹਿੰਦੂ ਭੂਲੇ ਅਖੁਟੇ ਜਾਹੀਂ—ਓਇ ਜਿ ਆਪ ਡੁਬੈ ਤੁਮ ਕਹਾ ਤਰਾਵਣ ਹਾਰ ॥ ੩ ॥' (ਨਾਨਕ ਪ੍ਰਕਾਸ਼ ਸਫਾ ਨੰः ੯੯) ਗੁਰੂ ਜੀ ਦੇ ਉਚਾਰਨ ਕੀਤੇ ਉਪਰਲੇ ਸ਼ਬਦ ਸੁਨ ਕੇ ਕਾਜੀ ਬਹੁਤ ਲੱਜਿਤ ਹੋਇਆ। ਅਰ ਮਹਾਰਾਜ ਜੀ ਦਾ ਸਿੱਖ ਬਨਿਆ। ਗੁਰੂ ਜੀ ਮਸਾਨ ਅਸਥਾਨ ਵਿਖੇ ਹੀ ਰਿਹਾ ਕਰਦੇ ਸਨ। ਇਸ ਸਮੇਂ ਭਗੀਰਥ ਗੁਰੂ ਜੀ ਦੇ ਪਾਸ ਹੀ ਰਹਿੰਦਾ ਸੀ। ਮਨਸੁਖ ਗੁਰੂ ਜੀ ਦੇ ਦਰਸ਼ਨਾ ਨੂੰ ਆਇਆ ਤੇ ਕਹਿਨ ਲੱਗਾ ਕਿ ਮੈਂ ਸੰਗਲਾਦੀਪ ਵਿਖੇ ਵਨਜ ਬਿਉਹਾਰ ਲਈ ਜਾ ਰਿਹਾ ਹਾਂ, ਆਪ ਪਾਸ ਦਰਸ਼ਨਾਂ ਅਰ ਉਪਦੇਸ਼ ਲਈ ਆਇਆ ਹਾਂ। ਸ਼ੁਭ ਸਿਖਿਆ ਅਰ ਉਪਦੇਸ਼ ਦੇਵੋ ਜੋ ਮੈਂ ਲਿਖ ਲਵਾਂ। ਗੁਰੂ ਨਾਨਕ ਦੇਵ ਜੀ ਨੇ ਮਨਸੁਖ ਨੂੰ ਪਰਮਾਤਮਾ ਦਾ ਨਾਮ ਸ੍ਵਾਸ ੨ ਜਪਨ ਦਾ ਉਪਦੇਸ਼ ਦਿੱਤਾ ਤੇ ਕਿਹਾ ਕਿ ਜੇ ਕੋਈ ਮੁਸ਼ਕਲ ਆ ਬਨੇ ਤਾਂ ਯਾਦ ਕਰਨਾ ਮੈਂ ਅੰਗ ਸੰਗ ਹਾਂ। ਕਈ ਉਪਦੇਸ਼ ਗੁਰੂ ਜੀ ਤੋਂ ਲਿਖ ਕੇ ਮਨਸੁਖ ਸੰਗਲਾਦੀਪ ਨੂੰ ਚਲਿਆ ਗਿਆ। ਇਸ ਤੋਂ ਪਿੱਛੋਂ ਗੁਰੂ ਜੀ ਨੇ ਭਗੀਰਥ ਨੂੰ ਵੀ ਆਗਜਾ ਬਖਸ਼ੀ ਕਿ ਘਰ ਜਾਵੋ ਅਰ ਪਰਮਾਤਮਾ ਦਾ ਧਿਆਨ ਹਰ ਵੇਲੇ ਹਿਰਦੇ ਵਿਖੇ ਰਖਿਆ ਕਰੋ।

## ਨਬਾਬ ਪ੍ਰਸੰਗ ਬਰਨਨੰ।

ਸਤਸੌ ਸਠ ਰੁਪੈ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਵਾਬ ਦੌਲਤ ਖਾਂ ਵੱਲ ਵਧਦੇ ਸਨ ਉਹ ਰਕਮ ਮੂਲਚੰਦ ਨਵਾਬ ਤੋਂ ਮੰਗਨ ਲਈ ਗਿਆ। ਨਵਾਬ ਨੇ ਉੱਤਰ ਦਿੱਤਾ ਕਿ ਉਹ ਰਕਮ ਤਾਂ ਗੁਰੂ ਜੀ ਮੇਰੇ ਪਾਸ ਅਮਾਨਤ ਵੱਜੋਂ ਰਖ ਗਏ ਹਨ। ਓਹ ਰੁਪੈ ਆਪ ਹੀ ਆ ਕੇ ਮੈਥੋਂ ਲੈ ਸਕਦੇ ਹਨ, ਜਾਂ ਜਿਕਰ ਉਹ ਕਹਿ ਗਏ ਸਨ ਕਿ ਫ਼ਕੀਰਾਂ ਨੂੰ ਖਵਾ ਦੇਨਾ ਸੋ ਹੇ ਮੂਲਚੰਦ! ਤੇਰੀ ਮਰਜ਼ੀ ਉਹ ਰੁਪੈ ਫ਼ਕੀਰਾਂ ਨੂੰ ਖੁਵਾਵਨ ਦੀ ਹੋਵੇ ਤਾਂ ਨਸ਼ੰਗ ਲੈ ਲੈ। ਜੇਕਰ ਤੂੰ ਉਹ ਰਕਮ ਰੋਕ ਲੈਨੀ ਚਾਹੁੰਦਾ ਹੈਂ ਤਾਂ

ਗੁਰੂ ਨਾਨਕ ਦੇਵ ਪਾਸੋਂ ਪਤਾ ਕਰ ਲੈਨ ਦੇਹ। ਇਹ ਸੁਣ ਮੂਲਾ ਜੋ ਗੁਰੂ ਨਾਨਕ ਦੇਵ ਜੀ ਨੂੰ ਪਾਗਲ ਹੋਇਆ ਜਾਨਦਾ ਸੀ ਇੱਕ ਮੁਲਾਨੇ ਨੂੰ ਉਨ੍ਹਾਂ ਤੇ ਜੰਤ੍ਰ ਮੰਤ੍ਰ ਝਾੜਨ ਲਈ ਨਾਲ ਲੈ ਕੇ ਉੱਥੇ ਪਹੁੰਚਿਆ ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਮਸਾਨਾਂ ਵਿੱਚ ਬਿਰਾਜਮਾਨ ਸਨ। ਇਸ ਮੁਲਾਨੇ ਨੇ ਸ੍ਰੀ ਗੁਰੂ ਨਾਨਕ ਦੇਵ ਦੀ ਦੀ ਸਮਾਧੀ ਖੋਲਨ ਲਈ ਧੂਆਂ ਉਨ੍ਹਾਂ ਦੀ ਨਾਸਕਾ ਵਿੱਚ ਵਾੜਿਆ ਜਿਸ ਦੇ ਕਾਰਨ ਮਹਾਰਾਜ ਸਾਰਾ ਭੇਦ ਜਾਨ ਕਹਿਨ ਲੱਗੇ---"ਖੇਤੀ ਜਿਨ ਕੀ ਉਜੜੀ ਖਲਵਾੜੈ ਨਾਹੀ ਥਾਂਉ। ਨਾਨਕ ਧ੍ਰਿਗ ਤਿਨਾ ਦਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ॥" ਹੁਣ ਮਹਾਰਾਜ ਗੁਰੂ ਨਾਨਕ ਦੇਵ ਜੀ ਦੀ ਸਮਾਧੀ ਖੁਲ ਤਾਂ ਗਈ ਸੀ ਪਰੰਤੂ ਨੇਤ੍ਰ ਮੂੰਦੇ ਹੀ ਸਨ। ਮੋਲਾਨਾ ਗੁਰੂ ਜੀ ਨੂੰ ਕਹਿਨ ਲੱਗਾ ਕਿ ਇਸ ਵਿਖੇ ਠੀਕ ਹੀ ਕੋਈ ਜਿੱਨ ਭੂਤ ਹੈ। ਪੁੱਛਨ ਲੱਗਾ ਕਿ ਤੇਰਾ ਨਾਉਂ ਕੀਹ ਹੈ, ਦੱਸ, ਨਹੀਂ ਤਾਂ ਫੜ ਕੇ ਸਾੜ ਦੇਵਾਂਗਾ। ਇਹ ਸੁਨ ਸ੍ਰੀ ਗੁਰੂ ਨਾਨਕ ਦੇਵ ਜੀ ਬੋਲੇ 'ਕੋਈ ਆਖੈ ਭੂਤਨਾ----ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ।' ( ਦੇਖੋ ਸਫਾ ਨੰਬਰ ੧੦੪ ) ਗੁਰੂ ਜੀ ਦਾ ਇਹ ਸ਼ਬਦ ਸੁਨ ਕੇ ਮੁਲਾਨਾ ਮਹਾਰਾਜ ਜੀ ਦੀ ਚਰਨੀ ਲੱਗਾ ਤੇ ਨਵਾਬ ਪਾਸ ਜਾ ਕੇ ਦੱਸਿਆ ਕਿ ਨਾਨਕ ਪੀਰਨ-ਪੀਰ ਵੱਡੀ ਮਤ ਵਾਲਾ ਹੈ। ਉਹ ਤਾਂ ਹਰ ਤਰਾਂ ਬੰਦਨਾ ਯੋਗ ਹੈ। ਇਹ ਸੁਨ ਨਵਾਬ ਸੋਚਾਂ ਵਿਖੇ ਪੈ ਗਿਆ ਕਿ ੭੬੦ ਰੁਪੈ ਦਾ ਕੀਹ ਕੀਤਾ ਜਾਵੇ, ਇਸ ਵੇਲੇ ਇੱਕ ਮਨੁਖ ਨੇ ਕੋਲੋਂ ਕਿਹਾ ਕਿ ਗੁਰੂ ਨਾਨਕ ਦੇਵ ਜੀ ਨੂੰ ਬੁਲਵਾ ਕੇ ਪੁੱਛ ਲਵੇ। ਜਿਸ ਵੇਲੇ ਗੁਰੂ ਜੀ ਨੂੰ ਬੁਲਾਵਨ ਲਈ ਮੱਨੁਖ ਗਿਆ ਤਾਂ ਗੁਰੂ ਜੀ ਨੇ ਆਉਣੋਂ ਨਾ ਕਰ ਦਿੱਤੀ। ਦੂਜੀ ਵਾਰੀ ਜਾਂ ਨਵਾਬ ਨੇ ਗੁਰੂ ਜੀ ਨੂੰ ਬੁਲਾਉਨ ਲਈ ਉਸੇ ਹੀ ਮਨੁਖ ਨੂੰ ਭੇਜਿਆ ਤਾਂ ਮਹਾਰਾਜ ਮੁਸਕਰਾਉਂਦੇ ਹੋਏ ਨਵਾਬ ਪਾਸ ਆਏ ਤੇ ਸਲਾਮ ਤੀਕ ਵੀ ਨਾ ਕੀਤੀ ਜਿਸ ਕਰਕੇ ਨਵਾਬ ਨੂੰ ਬਹੁਤ ਗੁੱਸਾ ਆਇਆ। ਗੁਰੂ ਨਾਨਕ ਦੇਵ ਜੀ ਨੂੰ ਕਹਿਨ ਲੱਗਾ

ਕਿ ਜੇਕਰ ਤੂੰ ਹਿੰਦੂ ਮੁਸਲਮਾਨਾਂ ਵਿੱਚ ਕੋਈ ਭੇਦ ਨਹੀਂ ਜਾਨਦਾ ਤਾਂ ਚਲ ਸਾਡੇ ਨਾਲ ਜਾ ਕੇ ਮਸੀਤ ਵਿੱਚ ਨਮਾਜ਼ ਪੜ੍ਹ । ਗੁਰੂ ਨਾਨਕ ਦੇਵ ਜੀ ਕਾਜੀ ਅਰ ਨਵਾਬ ਸਨੇ ਮਸੀਤ ਵੱਲ ਨਵਾਜ਼ ਪੜ੍ਹਨ ਲਈ ਤੁਰ ਪਏ । ਇਹ ਸਾਰੀ ਵਾਰਤਾ ਜਾਂ ਜੈਰਾਮ ਨੇ ਸੁਨੀ ਤਾਂ ਬਹੁਤ ਦੁਖੀ ਹੋਇਆ । ਨਾਨਕੀ ਜੀ ਨੇ ਉਨ੍ਹਾਂ ਨੂੰ ਬਹੁਤ ਸਮਝਾਇਆ ਜੋ ਨਾਨਕ ਦੇਵ ਜੀ ਦੀ ਚਿੰਤਾ ਨਾ ਕਰੋ ਉਹ ਤਾਂ ਅਕਾਲ ਰੂਪ ਹਨ, ਪਰ ਤਾਂ ਭੀ ਜੇਰਾਮ ਜੀ ਦੇ ਮਨ ਧੀਰਜ ਨਾ ਆਈ । ਅੰਤ ਨਿੱਧੇ ਪੰਡਿਤ ਨੂੰ ਨਾਨਕੀ ਜੀ ਨੇ ਮਸੀਤ ਵਿਖੇ ਗੁਰੂ ਨਾਨਕ ਦੇਵ ਜੀ ਦੀ ਸੋ ਲਿਆਉਣ ਲਈ ਭੇਜਿਆ ।

## ਮਸੀਤ ਪ੍ਰਸੰਗ ਬਰਨਨੰ ।

ਜਦ ਕਾਜੀ ਅਰ ਨਵਾਬ ਸਰੀਰ ਕਰਕੇ ਨਮਾਜ਼ ਪੜ੍ਹ ਰਹੇ ਸਨ ਤਾਂ ਗੁਰੂ ਜੀ ਅਡੋਲ ਖਲੋਤੇ ਰਹੇ, ਨਮਾਜ ਨਾ ਪੜ੍ਹੀ । ਨਵਾਬ ਨੇ ਇਸ ਦਾ ਕਾਰਨ ਪੁੱਛਿਆ ਤਾਂ ਗੁਰੂ ਜੀ ਕਹਿਨ ਲੱਗੇ ਮੈਂ ਨਮਾਜ ਕਿਸ ਨਾਲ ਪੜ੍ਹਦਾ, ਤੇਰਾ ਚਿੱਤ ਤਾਂ ਕੰਧਾਰ ਦੇਸ ਵਿਖੇ ਘੋੜੇ ਖਰੀਦਨ ਲਈ ਗਿਆ ਹੋਇਆ ਸੀ ਅਰ ਕਾਜ਼ੀ ਸਾਹਿਬ ਮਨ ਵਿਖੇ ਤੌਖਲਾ ਕਰ ਰਹੇ ਸਨ ਕਿ ਮਤਾਂ ਘੋੜੀ ਦਾ ਵਛੇਰਾ ਟੋਏ ਵਿਖੇ ਨਾ ਡਿੱਗ ਪਵੇ । ਸੋ ਤੁਹਾਡੇ ਦੁਆਂ ਦੇ ਮਨ ਇੱਥੇ ਟਿਕੇ ਹੋਏ ਨਹੀਂ ਸਨ । ਇਹ ਅੰਤਰਜਾਮਤਾ ਦੀ ਸ਼ਕਤੀ ਦੇਖ ਨਵਾਬ ਅਰ ਕਾਜ਼ੀ ਬਹੁਤ ਲੱਜਿਤ ਹੋਏ ਅਰ ਗੁਰੂ ਜੀ ਨੂੰ ਹੱਥ ਜੋੜ ਬੰਦਨਾ ਕੀਤੀ । ਗੁਰੂ ਨਾਨਕ ਦੇਵ ਜੀ ਨੇ ਮਨ ਦੀ ਸਥਿਰਤਾ ਪੁਰ ਨਵਾਬ ਨੂੰ ਉਪਦੇਸ਼ ਦਿੱਤਾ ਤੇ ਦਸਿਆ ਕਿ ਇਹ ਮਨ ਸੱਚੇ ਗੁਰੂ ਦੀ ਪ੍ਰਾਪਤੀ ਬਿਨਾ ਟਿਕ ਨਹੀਂ ਸਕਦਾ, ਸੋ ਗੁਰੂ ਦੀ ਖੋਜ ਲਈ ਪਰਮਾਤਮਾ ਦੀ ਭਗਤੀ ਬਹੁਤ ਜ਼ਰੂਰੀ ਹੈ । ਇਸ ਦੇ ਮਗਰੋਂ ਨਵਾਬ ਨੇ ਗੁਰੂ ਜੀ ਪਾਸ ਬੇਨਤੀ ਕੀਤੀ ਕਿ ਮੂਲੇ ਨੇ ਮੈਂਥੋਂ ਤੁਹਾਡੀ ਅਮਾਨਤ ੭੬੦ ਰੁਪੈ ਮੰਗੇ ਹਨ ਤੁਸੀਂ ਦੱਸੋ ਕੀਕਰ ਕੀਤਾ ਜਾਵੇ ।

ਗੁਰੂ ਜੀ ਨੇ ਉੱਤਰ ਦਿੱਤਾ ਕਿ ਮੈਂ ਇੱਕ ਵਾਰੀ ਜੋ ਕਹਿ ਚੁੱਕਾ ਹਾਂ, ਅੱਗੋ ਜੋ ਤੁਹਾਡਾ ਜੀ ਚਾਹੇ ਸੋ ਕਰੋ। ਇਹ ਸਰੀ ਘਟਨਾ ਦੇਖ ਨਿੱਧਾ ਪੰਡਿਤ ਘਰ ਸੁੱਧ ਦੇਨ ਨੂੰ ਦੌੜਿਆ। ਗੁਰੂ ਜੀ ਵੀ ਮਸੀਤੋਂ ਬਾਹਰ ਆ ਗਏ। ਜਦ ਜੈਰਾਮ ਅਰ ਨਾਨਕੀ ਜੀ ਨੂੰ ਪਤਾ ਲੱਗਾ ਤਾਂ ਬੜੇ ਖ਼ੁਸ਼ ਹੋਏ। ਇਤਨੇ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਭੀ ਭੈਣ ਨੂੰ ਦਰਸ਼ਨ ਦੇਨ ਲਈ ਆ ਪਹੁੰਚੇ ਅਰ ਤੁਲਸਾਂ ਦਾਈ ਨੇ ਨਾਨਕੀ ਜੀ ਨੂੰ ਜਾ ਕਿਹਾ। ਜੈਰਾਮ ਅਰ ਨਾਨਕੀ ਜੀ ਗੁਰੂ ਜੀ ਦੇ ਚਰਨਾਂ ਤੇ ਡਿੱਗ ਪਏ ਅਰ ਖੁਸ਼ੀ ਪ੍ਰਾਪਤ ਕੀਤੀ।

## ਮਰਦਾਨੇ ਆਵਨ ਰਬਾਬ ਲਿਆਵਨ ਕੋ।

ਗੁਰੂ ਜੀ ਸਾਰਾ ਦਿਨ ਭੈਣ ਨਾਨਕੀ ਜੀ ਦੇ ਘਰ ਰਹੇ, ਅਗਲਾ ਦਿਨ ਹੋਇਆ ਤਾਂ ਆਪ ਵੇਈਂ ਨਦੀ ਵਿੱਚ ਅਸ਼ਨਾਨ ਲਈ ਗਏ ਅਰ ਮੁੜ ਬਾਹਰ ਹੀ ਰਾਤ ਦਿਨ ਨਿਵਾਸ ਰੱਖਿਆ। ਗੁਰੂ ਨਾਨਕ ਦੇਵ ਜੀ ਨੇ ਮੋਦੀ ਖਾਨਾ ਤਾਂ ਛੱਡ ਹੀ ਦਿੱਤਾ ਸੀ, ਸੋ ਹੁਣ ਫਕੀਰੀ ਬਾਨਾ ਪਹਿਨ ਲਿਆ। ਜਾਂ ਇਹ ਖਬਰ ਕਾਲੂ ਜੀ ਨੂੰ ਹੋਈ ਤਾਂ ਉਨ੍ਹਾਂ ਨੇ ਮਰਦਾਨੇ ਨੂੰ ਗੁਰੂ ਜੀ ਪਾਸ ਸੁੱਧ ਲੈਨ ਲਈ ਭੇਜਿਆ। ਮਰਦਾਨੇ ਨੇ ਗੁਰੂ ਜੀ ਨੂੰ ਉਦਿਆਨ ਵਿਖੇ ਜਾ ਕੇ ਦੇਖਿਆ ਕਿ ਭਗਵੇ ਬਸਤਰ ਪਹਿਨੇ ਹੋਏ ਉਦਾ-ਸੀਨ ਬੈਠੇ ਹਨ। ਗੁਰੂ ਜੀ ਨੇ ਮਰਦਾਨੇ ਨੂੰ ਕਿਹਾ ਕਿ ਤੂੰ ਸਾਥੋਂ ਜੋ ਪਹਿਲੇ ਗਾਇਨ ਦਾ ਗੁਣ ਲਿਆ ਸੀ ਅਰ ਅਸਾਂ ਤੈਨੂੰ ਖੁਸ਼ੀ ਨਾਲ ਬਖ਼ਸ਼-ਸਿਆ ਸੀ, ਸੋ ਹੁਣ ਉਸ ਨੂੰ ਬਾਹਰ ਕੱਢ ਅਰ ਸਾਡੇ ਨਾਲ ਰਾਤ ਦਿਨ ਰਹਿ ਕੇ ਪਰਮਾਤਮਾ ਦੇ ਗੀਤ ਗਾਉ। ਇਹ ਸੁਣ ਮਰਦਾਨੇ ਕਿਹਾ ਕਿ ਮੈਂ ਹਾਜ਼ਰ ਹਾਂ ਪਰੰਤੂ ਮੈਨੂੰ ਕਾਲੂ ਜੀ ਨੇ ਤੁਹਾਡੀ ਸੁਧ ਲੈਣ ਲਈ ਭੇਜਿ-ਆ ਸੀ ਸੋ ਇੱਕ ਵਾਰੀ ਮੈਨੂੰ ਘਰੋਂ ਮਿਲ ਆਉਣ ਦੀ ਆਗਜਾ ਬਖ਼ਸ਼ੋ। ਗੁਰੂ ਜੀ ਨੇ ਕਿਹਾ ਕਿ ਤੇਰਾ ਮੋਹ ਅਜੇ ਘਰ ਨਾਲੋਂ ਤੁਟਿਆ ਨਹੀਂ ਹੈ, ਸੋ ਤੂੰ ਜਾਹ ਘਰ ਹੀ ਵਿਖੇ ਆਨੰਦ ਮਾਨ। ਮਰਦਾਨੇ ਨੇ ਗੁਰੂ ਜੀ ਦੇ ਜਦ

ਇਹ ਬਚਨ ਸੁਨੇ ਤਾਂ ਉਸ ਦੇ ਮਨ ਦੀ ਸਾਰੀ ਤ੍ਰਿਸ਼ਨਾ ਦੂਰ ਹੋ ਗਈ ਤੇ ਕਹਿਨ ਲੱਗਾ ਕਿ ਮੈਂਨੂੰ ਹੁਣ ਅਪਨੇ ਪਾਸ ਹੀ ਰੱਖੋ। ਗੁਰੂ ਜੀ ਨੇ ਮਰਦਾਨੇ ਨੂੰ ਰਬਾਬ ਲੈਨ ਲਈ ਭੇਜਿਆ। ਨਗਰ ਵਿਖੇ ਕਿਸੇ ਨੇ ਵੀ ਮਰਦਾਨੇ ਨੂੰ ਆਦਰ ਨਾ ਦਿੱਤਾ ਤਾਂ ਗੁਰੂ ਜੀ ਨੇ ਕਿਹਾ ਕਿ ਰਾਹਕ ਦੇ ਪਿੰਡ ਜਾ ਕੇ ਫਿਰੰਦੇ ਰਬਾਬੀ ਦਾ ਘਰ ਪੁੱਛ ਕੇ ਉਸ ਤੋਂ ਰਬਾਬ ਲੈ ਆ। ਸਤ ਰੁਪੈ ਰੋਕ ਭੈਣ ਨਾਨਕੀ ਜੀ ਤੋਂ ਰਬਾਬ ਖਰੀਦਨ ਲਈ ਲੈ ਆਉਣ ਦੀ ਗੁਰੂ ਜੀ ਨੇ ਮਰਦਾਨੇ ਨੂੰ ਆਗਜ਼ਾ ਬਖਸ਼ੀ। ਨੌਵੇਂ ਦਿਨ ਮਰਦਾਨਾ ਸੁੰਦਰ ਰਬਾਬ ਲੈ ਆਇਆ ਅਰ ਗੁਰੂ ਜੀ ਦੇ ਹੁਕਮ ਅਨੁਸਾਰ 'ਤੁਹੀ ਨਿਰੰਕਾਰ ਨਿਰੰਕਾਰ' ਦੀ ਸੁਰ ਛੋੜੀ ਜਿਸ ਨੂੰ ਸੁਨ ਕੇ ਪਸ਼ੂ ਪੰਛੀ ਸੱਭ ਮੁੱਗਧ ਹੋ ਗਏ। ਗੁਰੂ ਜੀ ਦੀ ਵੀ ਸਮਾਧ ਲਗ ਗਈ ਅਰ ਦੋ ਦਿਨ ਤੀਕ ਨੇਤਰ ਨਾ ਖੁੱਲੇ।

## ਵਿਦਾ ਹੋਵਨ ਪ੍ਰਸੰਗ।

ਗੁਰੂ ਜੀ ਦੀ ਸਮਾਧੀ ਦੋ ਦਿਨ ਤੀਕ ਨਾ ਖੁਲੀ ਅਰ ਨਾ ਹੀ ਮਰ-ਦਾਨੇ ਨੂੰ ਖਾਨ ਪੀਨ ਲਈ ਹੱਥ ਆਇਆ। ਮਰਦਾਨਾ ਲੱਗਾ ਭੁਖ ਅਰ ਤੇਹ ਨਾਲ ਵਿਆਕੁਲ ਹੋਵਨ। ਜਾਂ ਅਗਲੇ ਭਲਕ ਸਵੇਰੇ ਹੀ ਗੁਰੂ ਜੀ ਨੇ ਨੇਤਰ ਖੋਲੇ ਤਾਂ ਮਰਦਾਨੇ ਨੂੰ ਬਹੁਤ ਅਸੰਤੁਸ਼ਟ ਵੇਖ ਕੇ ਕਿਹਾ ਕਿ ਸਾਡੇ ਪਾਸ ਰਹਿਨ ਨਾਲ ਤਾਂ ਭੁਖ ਤੇਹ ਦਾ ਦੁਖ ਸਹਾਰਨਾ ਪਵੇਗਾ, ਜੇਕਰ ਤੇਰੀ ਮਰਜ਼ੀ ਹੋਵੇ ਤਾਂ ਨੱਸ਼ੰਗ ਰਬਾਬ ਨਾਨਕੀ ਜੀ ਦੇ ਘਰ ਧਰ ਕੇ ਆਪ ਤਲ-ਵੰਡੀ ਵਿਖੇ ਟੱਬਰ ਨਾਲ ਮੌਜਾਂ ਮਾਨ। ਇਹ ਸੁਨ ਮਰਦਾਨਾ ਨਾਨਕੀ ਜੀ ਪਾਸ ਗਿਆ ਤੇ ਗੁਰੂ ਜੀ ਦੀ ਤਿੱਨ ਦਿਨ ਸਮਾਧ ਲੱਗੀ ਰਹਿਨ ਦੇ ਕਾਰਨ ਆਪਨਾ ਭੁਖ ਤੇਹ ਦਾ ਕਲੇਸ਼ ਕਹਿ ਸੁਨਾਇਆ। ਭੈਣ ਨਾਨਕੀ ਜੀ ਦੇ ਬਹੁਤ ਬਹੁਤ ਕਹਿਨ ਤੇ ਮਰਦਾਨਾ ਘਰ ਜਾਨੋ ਰੁਕ ਗਿਆ ਅਰ ਨਾਨਕੀ ਜੀ ਤੋਂ ਵੀਹ ਰੁਪੈ ਨਕਦ ਲੈ ਕੇ ਜੈਰਾਮ ਜੀ ਦਾ ਬਖ਼ਸ਼ਿਆ ਜਾਮਾਂ

ਪਹਿਰ ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਜਾਵਨ ਨੂੰ ਮੁੜ ਤਿਆਰ ਹੋ ਪਿਆ। ਜਾਂ ਮਰਦਾਨਾ ਕੰਧੇ ਤੇ ਰਬਾਬ ਰਖ ਕੇ ਗੁਰੂ ਜੀ ਪਾਸ ਪਹੁੰਚਿਆ ਤੇ ਕਹਿਆ ਕਿ ਨਾਨਕੀ ਜੀ ਨੇ ਮੇਰੇ ਤਲਵੰਡੀ ਜਾਨ ਵਿੱਚ ਬਹੁਤ ਅਸੰਤੁਸ਼ਟਤਾ ਦਿਖਾ-ਈ ਹੈ ਤੇ ਮੋੜ ਕੇ ਮੈਨੂੰ ਫਿਰ ਆਪ ਜੀ ਪਾਸ ਭੇਜਿਆ ਹੈ ਅਰ ਆਉਂਦੀ ਵੇਰ ੨੦) ਰੋਕ ਦਿੱਤੇ ਹਨ। ਗੁਰੂ ਜੀ ਨੂੰ ਮਰਦਾਨੇ ਨੇ ਇਹ ਵੀ ਕਿਹਾ ਕਿ ਭੈਣ ਨਾਨਕੀ ਜੀ ਨੂੰ ਤੁਹਾਡੇ ਦਰਸ਼ਨਾਂ ਦੀ ਬਹੁਤ ਲਾਲਸਾ ਹੈ ਸੋ ਚੱਲ ਕੇ ਦਰਸ਼ਨ ਦੇਵੋ। ਗੁਰੂ ਨਾਨਕ ਦੇਵ ਜੀ ਭੈਣ ਜੀ ਪਾਸ ਪਹੁੰਚੇ ਅਰ ਦਰਸ਼ਨ ਦੇ ਕੇ ਕ੍ਰਿਤਾਰਥ ਕੀਤਾ। ਗੁਰੂ ਜੀ ਕੁਝ ਦਿਨ ਇੱਥੇ ਹੀ ਰਹੇ। ਮਰਦਾਨਾ ਜੋ ਰੁਪੈ ਨਾਨਕੀ ਜੀ ਤੋਂ ਲੈ ਆਇਆ ਸੀ ਉਹ ਗੁਰੂ ਜੀ ਨੇ ਭੈਣ ਨੂੰ ਮੋੜ ਦਿੱਤੇ। ਭੈਣ ਨੂੰ ਕਈ ਪ੍ਰਕਾਰ ਧੀਰਜ ਬੰਧਾ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਲੇ ਅਰ ਮਰਦਾਨੇ ਨੂੰ ਨਾਲ ਲੈ ਕੇ ਦੇਸ ਯਾਤ੍ਰਾ ਦੀ ਤਿਆਰੀ ਕੀਤੀ ਅਰ ਭੈਣ ਨਾਨਕੀ ਜੀ ਪਾਸੋਂ ਵਿਦਾ ਹੋਏ।

## "ਸ੍ਰੀ ਨਾਨਕ ਪ੍ਰਵਾਸ਼" ਵਿੱਚੋਂ ਸ੍ਰੀ ਗੁਰੂ ਨਾਂਨਕ ਦੇਵ ਜੀ ਦੇ ਉਚਾਰੇ ਸ਼ਬਦਾਂ ਦਾ ਟੀਕਾ।

ਹੇਠ ਲਿਖਿਆ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੋਪਾਲ ਪਾਂਧੇ ਪ੍ਰਤਿ ਉਚਾਰਿਆ:—

ਸ੍ਰੀ ਰਾਗ ਮਹਲਾ ੧

ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ ॥ ਭਾਉ ਕਲਮ ਕਰਿ ਚਿਤੁ ਲਿਖਾਰੀ ਗੁਰ ਪੁਛਿ ਲਿਖੁ ਬੀਚਾਰੁ ॥ ਲਿਖੁ ਨਾਮ ਸਾਲਾਹ ਲਿਖ ਲਿਖ ਅੰਤੁ ਨ ਪਾਰਾਵਾਰੁ ॥ ਬਾਬਾ ਇਹੁ ਲੇਖਾ ਲਿਖਿ ਜਾਣੁ ॥ ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ ॥ ੧ ॥ ਰਹਾਉ ॥ ਜਿਥੈ ਮਿਲੈ ਵਡਿਆਈਆ ਸਦ ਖੁਸੀਆ ਸਦ ਚਾਉ ॥ ਤਿਨ ਮਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ । ਕਰਮ ਮਿਲੈ ਤਾ ਪਾਈਐ ਨਾਹੀ ਗਲੀ ਵਾਉ

ਦੁਆਉ ॥ ੨ ॥ ਇਕ ਆਵਹਿ ਇਕ ਜਾਹਿ ਉਠਿ, ਰਖੀਅਹਿ ਨਾਵ ਸਲਾਰ ॥ ਇਕਿ ਉਪਾਏ ਮੰਗਤੇ ਇਕਨਾ ਵਡੇ ਦਰਵਾਰ ॥ ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ ॥ ੩ ॥ ਭੈ ਤੇਰੇ ਡਰੁ ਅਗਲਾ ਖਪਿ ਖਪਿ ਛਿਜੈ ਦੇਹ ॥ ਨਾਵ ਜਿਨਾ ਸੁਲਤਾਨ ਖਾਨ ਹੋਂਦੇ ਡਿਠੇ ਖੇਹ ॥ ਨਾਨਕ ਉਠੀ ਚਲਿਆ ਸਭਿ ਕੂੜੇ ਤੁਟੈ ਨੇਹ ॥ (ਨਾਨਕ ਪ੍ਰਕਾਸ਼ ਸਫਾ ਨੰ: ੧੭ ਤੇ ੧੮)

ਔਖੇ ਪਦਾਂ ਦੇ ਅਰਥ।

ਮਸੁ = (ਸੰ: ਮਸਿ) ਪੰਜਾਬੀ ਵਿਖੇ ਮਸੀ, ਮਸ ਜਾਂ ਮਸੂ ਵੀ ਆਉਂਦਾ ਹੈ। ਸਿਆਹੀ ਜਿਸ ਨਾਲ ਕਾਗਜ਼ ਤੇ ਅੱਖਰ ਲਿਖੇ ਜਾਣ। ਦੇਖੋ ਜਿਕਰ 'ਮਸੁ ਕੇ ਕਰਮ ਕਪਾਟ'। ਹੋਰ 'ਮਸੂ ਤੋਟਿ ਨ ਆਵਈ' ॥ਮਹਲਾ੧॥

ਸਾਰੁ = (ਸੰ: ਸਾਰ) ਠੀਕ, ਚੰਗੀ, ਅਸਲੀ, ਸੱਚੀ।

ਪਾਰਾਵਾਰੁ = ਅੰਤ, ਹਦ, ਦੇਖੋ "ਨਾਨਕ ਅਤ ਨ ਜਾਪਨੀ ਹਰਿ ਤਾਕੇ ਪਾਰਾਵਾਰ।"

ਸਾਲਾਹ = (ਅਰਬੀ ਸਲਾਹ) ਨੇਕੀ, ਉਸਤਤੀ, ਜਸ।

ਨੀਸਾਣੁ = (ਫਾਰਸੀ ਨਿਸ਼ਾਨ) ਚਿੰਨ੍ਹ, ਨਿਸ਼ਾਨੀ, ਪਰਵਾਨਾ। ਦੇਖੋ—'ਗਾਵੈ ਕੋ ਦਾਤਿ ਜਾਣੈ ਨੀਸਾਣੁ'। (ਜਪੁਜੀ)

ਸਦ = (ਸੰ: ਸਦਾ) ਹਮੇਸ਼ਾ, ਚਿਰ ਤੀਕ, ਨਿੱਤ।
(ਫਾਰਸੀ ਸਦ) ਸੌ, ਪੰਜ ਵੀਹਾਂ।

ਟਿਕੇ = ਟਿੱਕਾ ਦਾ ਬਹੁ ਵਚਨ। ਤਿਲਕ ਜੋ ਕੇਸਰ ਆਦਿਕ ਨਾਲ ਲਾਂਦੇ ਹਨ (ਸੰ: ਤਿਲਕ:) ਭਾਵ ਜਸ ਰੂਪੀ ਟਿੱਕੇ।

ਕਰਮ = (ਸੰ०कर्मन् ਹਿੰਦੀ करम, कर्म्म) ਜੋ ਕੀਤਾ ਜਾਵੇ। ਕੰਮ, ਕਾਰਜ (੨) ਕਿਸਮਤ, ਭਾਗ (੩) (ਅਰਬੀ) ਸਖਾਵਤ, ਬਖਸ਼ਸ਼, ਮੇਹਰਬਾਨੀ।

ਵਾਉ ਦੁਆਉ = ਵਾਉ—ਹਵਾ, ਪਵਣ ਜਾਂ ਪਵਣ ਵਿਖੇ। ਦੁਆਉ =

( ਅਰਬੀ, ਦੁਆ ) ਮੰਗਣਾ, ਇੱਛਾ ਕਰਨਾ। ਪੰਜਾਬੀ ਵਿੱਚ ਵਾਉ ਦੁਆਉ ਫ਼ਜ਼ੂਲ ਬੋਲਣ ਨੂੰ ਭੀ ਕਹਿੰਦੇ ਹਨ।

ਸਲਾਰ= ( ਫ਼ਾਰਸੀ ਸਾਲਾਰ ) ਸਰਦਾਰ।

ਵੇਕਾਰ= ( ਸੰ० विकारः ) ਦੁੱਖ, ਰੋਗ, ਬਿਮਾਰੀ।

ਅਗਲਾ= ਬਾਹਲਾ, ਬਹੁਤਾ। ਦੇਖੋ 'ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣ।' ( ਫਰੀਦ ਜੀ )

ਛਿੱਜੈ= ਬਿਨਸਨਾ, ਨਾਸ ਹੋਣਾ, ਖੀਨ ਹੋਣਾ, ਤੁਟਨਾ। ਦੇਖੋ – 'ਇਕ ਛਿਜਹਿ ਬਿਆ ਲਤਾੜੀਅਹਿ' ( ਫਰੀਦ ਜੀ )

ਅਰਥ।

ਮੋਹ ਨੂੰ ਸਾੜ ਕੇ ਘਸਾ ਕੇ ਸਿਆਹੀ ਬਨਾ, ਚੰਗੀ ਮਤ ਦਾ ਕਾਗਜ਼ ਬਨਾ, ਪਰੇਮ ਦੀ ਲੇਖਨੀ ਬਨਾ ਅਰ ਚਿੱਤ ਨੂੰ ਲਿਖਨ ਵਾਲਾ ਕਰ, ਗੁਰਾਂ ਤੋਂ ਪੁੱਛ ਕੇ ਵਿਚਾਰ ( ਨਾਮ ਦੀ ਵਿਚਾਰ ) ਲਿੱਖ। ਨਾਮ ਦਾ ਜਸ ਲਿੱਖ ਅਰ ਲਿੱਖ ਲਿੱਖ ਕੇ ( ਵਾਹਿਗੁਰੂ ਦੇ ) ਅੰਤ ਦਾ ਅੰਤ ਨਹੀਂ ਆਉਂਦਾ ॥ ੧ ॥

ਹੇ ਭਾਈ, ਇਕਰ ਦਾ ਲੇਖਾ ਲਿਖਨਾ ਸਿੱਖ। ਜਿੱਥੇ ਲੇਖਾ ਮੰਗੱਨਗੇ ( ਪਰਲੋਕ ਵਿਖੇ ) ਉੱਥੇ ਸੱਚ ਦੀ ਨਿਸ਼ਾਨੀ ਜਾਂ ਪਰਵਾਨਾ ਤੇਰੇ ਕੋਲ ਹੋਵੇਗਾ ॥ ੧ ॥ ਰਹਾਉ ॥ ਜਿੱਥੇ ਤੈਨੂੰ ਵਡਿਆਈਆਂ, ਨਿਤ ਦੀਆਂ ਖ਼ੁਸ਼ੀਆਂ ਅਰ ਚਾਉ ਪ੍ਰਾਪਤਿ ਹੋਵਨਗੇ ॥ ਉਨ੍ਹਾਂ ਦੇ ਮੱਥੇ ਤੇ ਜੱਸ ਰੂਪੀ ਟਿੱਕੇ ਲੱਗਨਗੇ ਜਿਨ੍ਹਾਂ ਦੇ ਮਨ ਵਿਖੇ ਸੱਚਾ ਨਾਉ ( ਰਾਮ ਨਾਮ ) ਹੋਵੇਗਾ। ਓਹ ( ਰਾਮਨਾਮ ) ਈਸ਼੍ਵਰ ਦੀ ਕ੍ਰਿਪਾ ਦ੍ਵਾਰਾ ਲੱਭਦਾ ਹੈ, ਨਹੀਂ ਤਾਂ ਹੋਰ ਗੱਲਾਂ ਨਿਸ਼ਫਲ ਹਨ ॥ ੨ ॥

ਕਈ ( ਸੰਸਾਰ ਵਿਖੇ ) ਆਉਂਦੇ ਤੇ ਕਈ ਜਾਂਦੇ ਹਨ, ਤਿਨ੍ਹਾਂ ਵਿਖੇ ( ਨਾਮ ਜਪਨ ਵਾਲਿਆਂ ਦਾ ) ਨਾਉਂ ਸਰਦਾਰ ਅਥਵਾ ਉੱਚੇ ਰਖਿਆ ਜਾਂਦਾ ਹੈ। ( ਪਰਮਾਤਮਾ ਨੇ ) ਕਈ ਮੰਗਤੇ ਅਰ ਕਈ ਵਡੀਆਂ ਕਚੈਹਿ-

ਰੀਆਂ ਵਾਲੇ ਪੈਦਾ ਕੀਤੇ । ਅੱਗੇ ਜਾ ਕੇ ਨਿਤਾਰਾ ਹੋਵੇਗਾ, ਨਾਮ ਜਪਨ ਤੋਂ ਬਿਨਾ ਹੋਰ ਗੱਲਾਂ ਦੁੱਖ ਰੂਪ ਹਨ ॥ ੩ ॥

ਤੇਰੇ ਭੈ ਦਾ ਬਹੁਤ ਡਰ ਹੈ ਜਿਸ ਦੇ ਕਾਰਨ ਦੇਹ ਖੀਨ ਹੁੰਦੀ ਹੈ । ਜਿਨ੍ਹਾਂ ਦਾ ਨਾਉਂ ਸੁਲਤਾਨ ਅਰ ਖਾਨ ਆਦਿਕ ਸੀ ਸੋ ਭੀ ਅੰਤ ਨੂੰ ਰਾਖ ਹੁੰਦੇ ਡਿੱਠੇ । ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ (ਜੀਵ ਸੰਸਾਰ ਨਾਲੋਂ) ਝੂਠਾ ਪਿਆਰ ਤੋੜ ਕੇ ਉੱਠ ਤੁਰਿਆ ॥

ਹੇਠ ਲਿਖਿਆ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪ੍ਰੋਹਿਤ ਹਰਿ ਦਜਾਲ ਪ੍ਰਤਿ ਉਚਾਰਿਆ—

### ਸ੍ਰੀ ਮੁਖ ਵਾਕ ।

ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥ ਏਹੁ ਜਨੇਊ ਜੀਅ ਕਾ ਹਈ ਤਾ ਪਾਂਡੇ ਘਤੁ ॥ ਨਾ ਏਹੁ ਤੁਟੈ ਨਾ ਮਲੁ ਲਗੈ ਨਾ ਇਹੁ ਜਲੈ ਨ ਜਾਇ ॥ ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥ ਚਉ-ਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ ॥ ਸਿਖਾ ਕੰਨਿ ਚੜਾਈਆ ਗੁਰ ਬ੍ਰਾਹਮਣੁ ਥਿਆ ॥ ਓਹ ਮੁਆ ਓਹੁ ਝੜਿ ਪਇਆ ਵੇਤਗਾ ਗਇਆ ॥ ੧ ॥ ਮਃ ੧ ॥ ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ ਬਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ ॥ ਤਗੁ ਕਪਾਹਹੁ ਕਤੀਐ ਬਾਮ੍ਹਣੁ ਵਟੇ ਆਇ ॥ ਕੁਹਿ ਬਕਰਾ ਰਿੰਨ ਖਾਇਆ ਸਭੁ ਕੋ ਆਖੈ ਪਾਇ ॥ ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ ॥ ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ ॥ ੨ ॥ ਮ: ੧ ॥ ਨਾਇ ਮੰਨਿਐ ਪਤਿ ਊਤਜੈ ਸਾਲਾਹੀ ਸਚੁ ਸੂਤੁ ॥ ਦਰਗਹਿ ਅੰਦਰਿ ਪਾਈਐ ਤਗੁ ਨ ਤੂਟਸਿ ਪੂੜ ॥ (ਨਾਨਕ ਪ੍ਰਕਾਸ਼ ਸਫਾ ਨੰਃ ੨੬)

### ਔਖੇ ਪਦਾਂ ਦੇ ਅਰਥ ।

ਚਉਕੜਿ=੧. (ਚੌਕ + ੜ) ਜਿੱਥੇ ਦੋ ਬਜਾਰ ਮਿਲ ਕੇ ਚਾਰ ਰਸਤੇ

ਚਲਦੇ ਹੋਣ। ਚੌਂਕ 'ਤੋਂ' ੨. (ਚਉ--ਚਾਰ। ਕੜ—ਕੌੜੀਆਂ) ਚਾਰ ਕੌਡੀਆਂ ਦਾ ( ਜਨੇਊ )

ਸਿਖਾ= (ਸੰ੦ ਸ਼ਿਕ਼ਾ) ਸਿਖ਼ਜਾ, ਉਪਦੇਸ਼, ਮੰਤ੍ਰ, ਨਸੀਹਤ।

ਪਹਨਾਮੀਆ=ਉਹ ਕੰਮ ਜਿਨ੍ਹਾਂ ਲਈ ਲੁਕਾਉ ਕਰਨਾ ਪਵੇ ਅਥਵਾ ਮੰਦੇ ਕੰਮ, ਪਾਪ।

ਅਰਥ।

ਜੀਵਾਂ ਤੇ ਦਯਾ ਕਰਨੀ ਕਪਾਹ ਹੋਵੇ, ਸੰਤੋਖੀ ਹੋਏ ਰਹਿਨਾ ਸੂਤਰ ਅਥਵਾ ਧਾਗਾਹੋਵੇ, ਜਤੀ ਰੈਹਣਾ ਗੰਡਾ ਹੋਵਣ, ਸੱਚ ਬੋਲਨਾ ਵਟ ਦਿੱਤੇ ਹੋਵਨ। ਇਕਰ ਦਾ ਆਤਮਾ ਦੇ ਪਹਿਣਨ ਯੋਗ ਜਨੇਊ, ਹੇ ਪੰਡਿਤ ! ਜੇ ਤੇਰੇ ਪਾਸ ਹੈ ਤਾਂ ਮੈਂਨੂੰ ਪਾ ਦੇਹ। ਇਕਰ ਦਾ ਜਨੇਊ ਨਾ ਤੁਟਦਾ ਹੈ, ਨਾ ਉਸ ਨੂੰ ਮੈਲ ਲਗਦੀ ਹੈ ਅਤੇ ਨਾ ਹੀ ਸੜਦਾ ਅਰ ਗੁਆਚਦਾ ਹੈ। ਓਹ ਪੁਰਸ਼ ਧੰਨ ਹਨ ਜੋ ਇਕਰ ਦਾ ਜਨੇਊ ਗਲ ਪਾ ਚਲਦੇ ਹਨ। (ਆਮ ਲੋਕੀ) ਚਾਰ ਕੌੜਾਂ ਦਾ ਜਨੇਊ ਮੂਲ ਲੈ ਆਉਂਦੇ ਹਨ ਅਰ ਉਸ ਨੂੰ ਚੌਕੇ ਵਿੱਚ ਬੈਠ ਕੇ ਗਲ ਪਾ ਲੈਂਦੇ ਹਨ। ਫਿਰ ਕੰਨ ਵਿੱਚ ਮੰਤ੍ਰ ਫੂਕਦੇ ਹਨ ਜੋ ਅਜ ਤੋਂ ਤੇਰਾ ਗੁਰੂ ਬ੍ਰਾਹਮਣ ਹੋਇਆ ( ਭਾਵ ਬ੍ਰਾਹਮਣ ਨੂੰ ਉਸ ਦਿਨ ਤੋਂ ਪੁਰਸ਼ ਆਪਨਾ ਗੁਰੂ ਮੰਨ ਲੈਂਦਾ ਹੈ )। ਸ੍ਰੀ ਗੁਰੂ ਨਾਨਕ ਦੇਵ ਜੀ ਦਸਦੇ ਹਨ ਕਿ ਜਦ ਜੀਵ ਮਰ ਜਾਂਦਾ ਹੈ ਤਾਂ ਜਨੇਊ ਭੀ ਨਾਲ ਹੀ ਝੜ ਜਾਂਦਾ ਹੈ ਅਰ ਜੀਵ ਪਰਮਾਤਮਾ ਦੀ ਦਰਗਾਹ ਵਿਖੇ ( ਵੇਤਗਾ ) ਜਨੇਊ ਰਹਿਤ ਜਾਂਦਾਂ ਹੈ ॥ ੧ ॥

ਜੀਵ ਲਖਾਂ ਤਰਾਂ ਦੀਆਂ ਚੋਰੀਆਂ, ਜਾਰੀਆਂ, ਝੂਠ, ਗਾਲ ਮੰਦੇ, ਠਗੀਆ, ਪਾਪ, ਹਰ ਸਮੇਂ ਲੋਕਾਂ ਨਾਲ ਕਰਦੇ ਹਨ। ਅਜਹੇ ਪੁਰਖਾਂ ਦੀ ਗਤੀ ਲਈ ਕਪਾਹ ਦਾ ਧਾਗਾ ਕੱਤੀਦਾ ਹੈ, ਤੇ ਬ੍ਰਾਹਮਣ ਇਸ ਧਾਗੇ ਨੂੰ ਵਟਦਾ ਹੈ। ਰਸਮ ਦੇ ਪੂਰਾ ਕਰਨ ਲਈ ਬਕਰਾ ਮਾਰ ਕੇ ਰਿੰਨ੍ਹਦੇ ਤੇ

ਖਾਂਦੇ ਹਨ ਤੇ ਸਭ ਕੋਈ ਆਖਦਾ ਹੈ ਕਿ 'ਇਸਨੇ ਜਨੇਊ ਪਾ ਲਿਆ ਹੈ' ਜਦ ਜਨੇਊ ਪੁਰਾਨਾ ਹੋ ਜਾਂਦਾ ਹੈ ਤਾਂ ਸੁਟ ਦਿੰਦੇ ਹਨ, ਤੇ ਫਿਰ ਹੋਰ ਮੁਲ ਲੈ ਕੇ ਪਾ ਲੈਂਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਜਨੇਊ ਤੁੱਟੇ ਨਾ ਜੇਕਰ ਇਹ ਸਤਿਯਾ ਵਾਲਾ ਹੋਵੇ ॥ (ਹੁਣ ਅੱਗੇ ਸਤਿਆ ਵਾਲਾ ਅਥਵਾ ਜੋਰ ਵਾਲਾ ਜਨੇਊ ਦੱਸਦੇ ਹਨ ਕਿ ਇਕਰਦਾ ਹੋਣਾ ਲੋੜੀਦਾ ਹੈ)॥

ਵਾਹਿਗੁਰੂ ਦੇ ਨਾਮ ਨੂੰ ਮੰਨਣ ਨਾਲ ਦਰਗਾਹ ਵਿਖੇ ਪਤ ਉਪਜਦੀ ਹੈ। ਤੇ ਉਸ ਵਾਹਿਗੁਰੂ ਦਾ ਜਸ ਕਰਨ ਨਾਲ ਸੱਚੇ ਸੂਤਰ (ਜਨੇਊ) ਦੀ ਪ੍ਰਾਪਤੀ ਹੁੰਦੀ ਹੈ ॥ ਸਤਿ ਸੰਗਤ ਰੂਪੀ ਦਰਗਾਹ ਵਿਖੇ ਬੈਠ ਕੇ ਜੇ ਅਜੇਹਾ ਜਨੇਊ ਪਾਈਏ ਤਾਂ ਇਹ ਪਵਿਤ੍ਰ ਜਨੇਊ ਤੁਟਦਾ ਨਹੀਂ ॥

ਹੇਠ ਲਿਖਿਆ ਸ਼ਬਦ ਗੁਰੂ ਨਾਨਕ ਦੇਵ ਜੀ ਨੇ ਬੈਦ (ਵੈਦ) ਪ੍ਰਤਿ ਉਚਾਰਨ ਕੀਤਾ, ਜਾਂ ਓਹ ਉਨ੍ਹਾਂ ਦੀ ਬਾਂਹ ਹੱਥ ਵਿੱਚ ਲੈ ਕੇ ਨਾੜੀ ਦੇਖਨ ਲੱਗਾ ਅਰ ਉਸ ਨੂੰ ਰੋਗ ਦਾ ਕੁਝ ਪਤਾ ਨਾ ਮਿਲਿਆ ॥

ਸਲੋਕ ਮਹਲਾ ੧ ।

ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ ॥ ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ ॥ ੧ ॥ ੩ ॥ ਮਃ ੨ ॥ ਵੈਦਾ ਵੈਦੁ ਸੁਵੈਦੁ ਤੂੰ ਪਹਿਲਾ ਰੋਗ ਪਛਾਣੁ ॥ ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ ॥ ਜਿਤੁ ਦਾਰੂ ਰੋਗ ਉਠਿਅਹਿ ਤਨਿ ਸੁਖ ਵਸੈ ਆਇ ॥ ਰੋਗੁ ਗਵਾਇਹਿ ਆਪਣਾ ਤ ਨਾਨਕ ਵੈਦੁ ਸਦਾਇ ॥ ੨ ॥

(ਨਾਨਕ ਪ੍ਰਕਾਸ਼ ਸਫ਼ਾ ਨੰਃ ੩੯ ਤੇ ੪੦)

ਔਖੇ ਪਦਾਂ ਦੇ ਅਰਥ ।

ਕਰਕ= ਦੁਖ, ਪੀੜਾ, ਬਿਰਹਾ ਦਾ ਦੁਖ ।
ਵੰਞੈ= ਦੂਰ ਹੋਵੇ ।
ਘਾਣਿ= (ਉਤਨੀ ਵਸਤੂ ਜੋ ਇੱਕ ਵੇਰ ਤਜਾਰੀ ਲਖੀ ਪਾਈ ਜਾਏ,

ਜੇਹਾ ਕੁ ਕਚੋਰੀਆਂ ਦਾ ਘਾਣ ਕੜਾਹੇ ਵਿੱਚ । ਤਿਲਾਂ ਦਾ ਘਾਣ ਕੋਹਲੂ ਵਿੱਚ । ਸਮੂਹ, ਸਾਰੇ, ਪੂਰ ।

ਅਰਥ ।

ਵੈਦ ਨੂੰ ਦਵਾ ਦਾਰੂ ਕਰਨ ਲਈ ਸੱਦਿਆ ਅਰ ਓਹ ਬਾਂਹ ਫੜ ਕੇ (ਨਾੜੀ ਨੂੰ) ਲਭਦਾ ਹੈ । ਇਹ ਭੋਲਾ ਵੈਦ ਨਹੀਂ ਜਾਨਦਾ ਕਿ ਇਹ ਜਿਗਰੀ ਪੀੜਾ ਹੈ ॥

ਹੇ ਭਾਈ ਵੈਦ ! ਤੂੰ ਸਿਆਨਾ ਵੈਦ ਤਦੇ ਹੀ ਹੈਂ ਜੇਕਰ ਪਹਿਲੋਂ ਰੋਗ ਦੀ ਪਛਾਣ ਕਰੇਂ । ਅਜਿਹਾ ਦਾਰੂ ਲੱਭ ਜੋ ਸਮੂਹ ਰੋਗਾਂ ਨੂੰ ਦੂਰ ਕਰ ਦੇਵੇ । ਜਿਸ ਦਾਰੂ ਦੇ ਖਾਦਿਆਂ ਰੋਗ (ਉਠਅਹਿ) ਦੂਰ ਹੋ ਜਾਵਨ ਅਰ ਤਨ ਵਿਖੇ ਸੁਖ ਆ ਨਿਵਾਸ ਕਰਨ । ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਤੂੰ ਆਪਨਾ ( ਅੰਦਰਲਾ ਜਾ ਹੌਂਮੇਂ ਦਾ ) ਰੋਗ ਦੂਰ ਕਰ ਫਿਰ ਸਿਆਣਾ ਵੈਦ ਆਪਨੇ ਆਪ ਨੂੰ ਸਦਾਵੀਂ ।

ਹੇਠ ਲਿਖਿਆ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੇਈਂ ਨਦੀ ਵਿਖੇ ਪਰਮਾਤਮਾ ਦੀ ਉਪਮਾਂ ਕਰਦਿਆਂ ਉਚਾਰਿਆ —

ਸ੍ਰੀ ਰਾਗ ਮਹਲਾ ੧ ।

ਕੋਟਿ ਕੋਟਿ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ ॥ ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ ॥ ਭੀ ਤੇਰੀ ਕੀਮਤਿ ਨ ਪਵੈ ਹਉ ਕੇਵਡ ਆਖਾ ਨਾਉ ॥ ੧ ॥

ਸਾਚਾ ਨਿਰੰਕਾਰੁ ਨਿਜ ਥਾਇ ॥ ਸੁਣਿ ਸੁਣਿ ਆਖਣੁ ਆਖਣਾ ਜੇ ਭਾਵੈ ਕਰੈ ਤਮਾਇ ॥ ੧ ॥ ਰਹਾਉ ॥

ਕੁਸਾ ਕਟੀਆ ਵਾਰ ਵਾਰ ਪੀਸਣਿ ਪੀਸਾ ਪਾਇ ॥ ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ ਜਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥ ੨ ॥

ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨ ਜਾਉ ॥ ਨਦਰੀ ਕਿਸੈ ਨ

ਆਵਊ ਨ ਕਿਛੁ ਪੀਆ ਨ ਖਾਉ ॥ ਭੀ ਤੇਰੀ ਕੀਮਤਿ ਨ ਪਵੈ ਹਉ ਕੇਵਡੁ ਆਖਾ ਨਾਉ ॥ ੩ ॥

ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ ॥ ਮਸੂ ਤੋਟਿ ਨਾ ਆਵਈ ਲੇਖਣਿ ਪਉਣ ਚਲਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥ ੪ ॥ ( ਨਾਨਕ ਪ੍ਰਕਾਸ਼ ਸਫਾ ਨੰ: ੯੧ )

ਔਖੇ ਪਦਾਂ ਦੇ ਅਰਥ ।

ਅਪਿਆਉ = ਭੋਜਨ, ਖਾਧੇ ਜਾਨ ਵਾਲੇ ਪਦਾਰਥ । ਦੇਖੋ—" ਮੁਖ ਅਪਿਆਉ ਬੈਠ ਕਉ ਦੈਨ ।" ( ਸੁਖਮਨੀ ਸਾਹਿਬ )

ਗੁਫੈ = ਗੁਫਾ ( ਸੰ॰ ਗੁਹਾ ) ਛਿਪਨ ਦੀ ਜਗ੍ਹਾ, ਕੰਦਰਾ, ਗ਼ਾਰ । ਕਿਸੇ ਪਹਾੜ ਵਿਚ ਡੂੰਘਾ ਤੇ ਹਨੇਰਾ ਥਾਉਂ ਜੋ ਉਸ ਵਿਖੇ ਦੂਰ ਤਕ ਅੰਦਰ ਚਲਾ ਗਿਆ ਹੋਵੇ, ਜਾਂ ਜਿਮੀਂ ਹੇਠ ਪੁਟਿਯਾ ਹੋਯਾ, ਜੋ ਕੁਵੀਆ ਦੀ ਸ਼ਕਲ ਦਾ ਹੋਵੇ । ਗੁਫਾ ਅਕਸਰ ਸਾਧੂ ਲੋਕ ਏਕਾਂਤ ਵਾਸਤੇ ਬਨਾਯਾ ਤੇ ਲਭਿਆ ਕਰਦੇ ਹਨ ।

ਨਿਰੰਕਾਰੁ = [ ਸੰ॰ ਨਿਰਾਕਾਰ ] ਆਕਾਰ ਤੋਂ ਰਹਿਤ, ਜਿਸਦਾ ਵਜੂਦ ਹੋਵੇ ਪਰ ਆਕਾਰ ਨਾ ਹੋਵੇ, ਈਸ਼੍ਵਰ, ਪਰਮਾਤਮਾ ।

ਆਖਣ = ਜੋ ਆਖਿਆ ਜਾਵੇ, ਗਲਾਂ, ਪ੍ਰਸੰਗ, ਵਾਰਤਾ ।

ਤਮਾਇ = ( ਅਰਬੀ ਵਿਖੇ ਤਮਅ਼, ਪੰਜਾਬੀ ਤਮਾ ) ਇਛਾ, ਲੋਭ, ਲਾਲਚ । ਦੇਖੋ—' ਜਿਸ ਨੂੰ ਤਿਲੁ ਨ ਤਮਾਇ ' ਹੋਰ ' ਜਾ ਸੁਖੁ ਤਾਮਿ ਨ ਹੋਈ ' ( ਰਹਿਰਾਸ )

ਪੀਸਣਿ = ( ਜੋ ਪੀਸੇ ਸੋ ਪੀਸਣ ) ਚੱਕੀ ।

ਲੇਖਣਿ = ( ਜੋ ਲਿਖੇ ਸੋ ਲੇਖਣਿ ਅਥਵਾ ਲੇਖਨੀ ) ਕਲਮ ।

ਸ਼ਬਦਾਰਥ ।

ਕਰੋੜਾਂ ਹੀ ਕਰੋੜਾਂ ( ਵਰਹੇ ) ਮੇਰੀ ਉਮਰਾ ਹੋ ਜਾਵੇ ਅਰ ਪਵਣ ਹੀ ਮੇਰਾ ਪੀਨ ਅਰ ਖਾਨ ਹੋਵੇ ( ਪਵਣਾਹਾਰੀ ਬਨ ਜਾਵਾਂ ) ( ਅਜਿਹੀ ਗੁਫਾ

ਵਿਖੇ ਨਿਵਾਸ ਰੱਖਾਂ ਜਿਸ) ਗੁਫਾ ਵਿਖੇ ਚੰਦ੍ਰਮਾ ਅਰ ਸੂਰਜ ਕਦੇ ਦਿਖਾਈ ਭੀ ਨਾ ਦੇਵਨ ਅਰ ਸੌਣ ਲਈ ਕਦੀ ਸੁਪਨੇ ਵਿੱਚ ਭੀ ਥਾਂ ਨਾ ਲੱਭੇ (ਅਥਵਾ ਦਿਨ ਰਾਤ ਜਾਗਦਾ ਹੀ ਰਹਾਂ) ॥ ਹੇ ਪਰਮਾਤਮਾ! ਤਾਂ ਭੀ ਤੇਰੀ ਕੀਮਤ ਨਹੀਂ ਪਾਈ ਜਾ ਸਕਦੀ, ਭਲਾ ਮੈਂ ਤੇਰਾ ਨਾਉਂ ਕਿੱਡਾ ਕੁ ਕਹਾਂ ॥ ੧ ॥

ਹੇ ਵਾਹਿਗੁਰੂ ਆਪਨੀ ਥਾਂ ਤੂੰ ਆਪ ਹੀ ਹੈਂ (ਅਥਵਾ ਤੇਰੇ ਜਿਹਾ ਹੋਰ ਦੂਜਾ ਕੋਈ ਨਹੀਂ) ॥ (ਲੋਕਾਂ ਤੋਂ) ਸੁਣ ਸੁਣ ਕੇ ਉਸ ਵਾਹਿਗੁਰੂ ਦੀਆਂ ਗੱਲਾਂ ਕਰੀਦੀਆਂ ਹਨ ਪਰੰਤੂ (ਨਾਮ ਦੇ ਜਪਨ ਦੀ) ਇੱਛਾ ਤਾਂ ਹੀ ਮਨ ਵਿਖੇ ਉਪਜਦੀ ਹੈ ਜੇਕਰ ਉਸ (ਵਾਹਿਗੁਰੂ) ਨੂੰ ਭਾਵੇ (ਅਥਵਾ ਉਸ ਦੀ ਕਿਰਪਾ ਕਰਕੇ ਹੀ ਜੀਵ ਨਾਮ ਜਪ ਸਕਦਾ ਹੈ) ॥ ੧ ॥ ਰਹਾਉ ॥

ਘੜੀ ਘੜੀ ਚਾਹੇ ਮੈਂ ਕੋਹਿਆ ਜਾਵਾਂ ਤੇ ਕਟਿਆ ਜਾਵਾਂ ਅਰ ਚੱਕੀ ਵਿਖੇ ਪੈ ਕੇ ਪੀਸਿਆ ਭੀ ਜਾਵਾਂ (ਪਰ ਤਾਂ ਭੀ ਕੁਝ ਦੁੱਖ ਨਾ ਪੋਹੇ) ॥ ਅੱਗ ਵਿਖੇ ਚਾਹੇ ਸੜ ਕੇ ਭਸਮ ਵੀ ਹੋ ਜਾਵਾਂ (ਬਿਨਾ ਪੀੜਾ ਸਹੇ), ਹੇ ਪਰਮਾਤਾਮਾ ਤੇਰਾ ਅੰਤ ਤਾਂ ਭੀ ਨਹੀਂ ਲਖਿਆ ਜਾਂਦਾ ਭਲਾ ਮੈਂ ਤੇਰਾ ਨਾਉਂ ਕੇਡਾ ਕੁ ਆਖਾਂ ॥ ੨ ॥

ਚਾਹੇ ਮੈਂ ਪੰਖੀ ਹੋ ਕੇ ਸੌ ਅਸਮਾਨ ਫਿਰ ਆਵਾਂ ॥ (ਅਜਿਹਾ ਉੱਚਾ ਉੱਡਾਂ ਕਿ) ਕੋਈ ਮੈਂਨੂੰ ਦੇਖ ਭੀ ਨਾ ਸਕੇ ਅਰ ਨਾ ਹੀ ਕੁਝ ਖਾਵਾਂ ਤੇ ਪੀਵਾਂ। ਹੇ ਈਸ਼੍ਵਰ! ਤਾਂ ਭੀ ਤੇਰੀ ਕੀਮਤ ਨਹੀਂ ਪਾਈ ਜਾ ਸਕਦੀ ਭਲਾ ਤੇਰਾ ਨਾਉਂ ਮੈਂ ਕਿੱਡਾ ਕੁ ਕਹਾਂ ॥ ੩ ॥

ਸ੍ਰੀ ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ ਚਾਹੇ ਲੱਖਾਂ ਹੀ ਮਣ ਕਾਗਜ (ਵਾਹਿਗੁਰੂ ਦਾ ਜਸ ਲਿਖਣ ਲਈ) ਹੋਵੇ ਅਰ (ਉਸ ਦੇ ਨਾਮ ਨੂੰ) ਸਿਮਰ ਸਿਮਰ ਕੇ ਉਸ ਨਾਲ ਪਰੇਮ ਭੀ ਕੀਤਾ ਜਾਵੇ ॥ ਸਿਆਹੀ ਦਾ ਤੋਟਾ ਨਾ ਆਵੇ ਅਰ ਲਿਖਣ ਲਈ ਸਾਰੀ ਪਵਣ ਹੀ ਚਲ ਪਵੇ ॥ ਹੇ ਪਰਮਾਤਮਾ, ਤਾਂ ਭੀ ਤੇਰੀ ਕੀਮਤ ਨਹੀਂ ਪਾਈ ਜਾ ਸਕਦੀ,

ਭਲਾ ਮੈਂ ਤੇਰਾ ਨਾਮ ਕਿੱਡਾ ਕੁ ਦੱਸਾਂ ॥ ੪ ॥

ਹੇਠ ਲਿਖੇ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਾਜ਼ੀ ਪ੍ਰਤਿ ਉਚਾ-ਰਨ ਕੀਤੇ---

ਸਲੋਕ ਮਃ ੧ ।

ਮੁਸਲਮਾਣੁ ਕਹਾਵਣੁ ਮੁਸਕਲੁ ਹੋਇ ਤ ਮੁਸਲਮਾਣੁ ਕਹਾਵੈ ॥ ਅਵਲਿ ਅਉਲਿ ਦੀਨ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ ॥ ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮ ਚੁਕਾਵੈ ॥ ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ ॥ ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ ॥ ੧ ॥

ਮਿਹਰ ਮਸੀਤਿ ਸਿਦਕ ਮੁਸਲਾ ਹਕੁ ਹਲਾਲ ਕੁਰਾਣੁ ॥ ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥ ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ ॥ ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ॥ ੨ ॥

ਹਿੰਦੂ ਭੂਲੇ ਅਖੁਟੇ ਜਾਹੀਂ ॥ ਨਾਰਦ ਕਹਿਆ ਸਿ ਪੂਜ ਕਰਾਹੀਂ ॥ ਅੰਧੇ ਗੁੰਗੇ ਅੰਧ ਅੰਧਾਰ ॥ ਪਾਥਰ ਲੇ ਪੂਜਹਿ ਮੁਗਧ ਗਵਾਰ ॥ ਓਇ ਜਿ ਆਪ ਡੁਬੈ ਤੁਮ ਕਹਾ ਤਰਾਵਣ ਹਾਰ ॥ ੩ ॥ ( ਨਾਨਕ ਪ੍ਰਕਾਸ਼ ਸਫਾ ਨੰ: ੯੯ )

ਔਖੇ ਪਦਾਂ ਦੇ ਅਰਥ ।

ਅਉਲਿ = ( ਫਾਰਸੀ ਭਾਸ਼ਾ ਵਿੱਚ ਵਲੀ, ਭਗਤ, ਅਉਲਯਾ ਬਹੁ ਵਚਨ ਹੈ ਵਲੀ ਦਾ ) ਭਗਤ ਜਨ, ਰਬ ਦੇ ਨਜ਼ਦੀਕੀ ।

ਮੁਸਾਵੈ = ਠਗਾਵੇ, ਗਵਾ ਦੇਵੇ ।

ਮਸਕਲ = (ਫਾਰਸੀ ਮੁਸ਼ਕਿਲ ) ਔਖਾ, ਕਠਿਨ ।

ਮੁਸਲਿਮ = ( ਅਰਥੀ, ਮੁਸੱਲੇਮ, ਮੰਨ ਲੈਨ ਵਾਲਾ, ਕਬੂਲ ਕਰ ਲੈਨ ਵਾਲਾ ) ਪੱਕਾ ।

ਮੁਹਾਣੈ = ਮਲਾਹ, ਬੇੜੀ ਚਲਾਨ ਵਾਲਾ । ਦੇਖੋ ' ਜੰਗਲ ਜਟ ਨਾ ਛੇੜੀਏ ਹੱਟੀ ਤੇ ਕਿਰਾੜ । ਬੇੜੀ ਵਿੱਚ ਮੁਹਾਣਿਆ ਭਨ ਘਤਸਨ

ਬੁਥਾੜ ।' (ਪੰਜਾਬੀ ਅਖਾਣ)।

ਰਜਾਇ= 'ਅਰਬੀ ਰਿਜ਼ਾ' ਰਬ ਦੀ ਮਰਜ਼ੀ ਤੇ ਰਾਜ਼ੀ ਰਹਿਣਾ, ਈਸ੍ਵਰਿਛਾ, ਭਾਣਾ, ਮਰਜੀ, ਦੇਖੋ ਜਿਕਰ:-- "ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ" (ਸਲੋਕ ਫਰੀਦ ਜੀ)

ਆਪੁ= ਹੌਮੈ, ਹੰਕਾਰ ।

ਮਿਹਰੰਮਤਿ=(ਅਰਬੀ ਮਰਹ਼ਮਤ) ਤਰਸ, ਮਿਹਰ, ਦਯਾ, ਰਹਮ । ਦੇਖੋ "ਤਰਸੁ ਪਇਆ ਮਿਹਰਾਮਤਿ ਹੋਈ" (ਰਹਿਰਾਸ) ਹੋਰ "ਕਰਿ ਮਿਹਰੰਮਤ ਸਾਂਈ"

ਮੁਸਲਾ= (ਅਰਬੀ ਮੁਸੱਲਾ) ਨਮਾਜ ਪੜ੍ਹਣ ਦੀ ਥਾਂ । ਆਸਣ ਯਾ ਫੂੜੀ ਜਿਸ ਪੁਰ ਖਲੋ ਕੇ ਮੁਸਲਮਾਨ ਨਮਾਜ਼ ਪੜ੍ਹਦੇ ਹਨ ।

ਤਸਬੀ= (ਅਰਬੀ ਤਸਬੀਹ, ਸੁਬਹਾਨਅੱਲਾ ਕਹਿਨਾਂ । ਖ਼ੁਦਾ ਦੀ ਯਾਦ ਕਰਨਾ) ਮੁਸਲਮਾਨਾਂ ਦੀ ਮਾਲਾ ਜੋ ਉਲਟੀ ਫੇਰਦੇ ਤੇ ਜਪਦੇ ਹਨ ॥

ਅਖੁਟੇ= (ਪੰਜਾਬੀ ਖ਼ੁਟਣਾ, ਮੁਕਣਾ) ਨਾ ਮੁਕਣ ਵਾਲੇ ਅਥਵਾ ਬਹੁਤ ਸਾਰੇ, ਅਨਗਨਿਤ ।

ਸ਼ਬਦਾਰਥ ।

ਮੁਸਲਮਾਣ ਕਹਾਉਣਾ ਔਖਾ ਹੈ, ਜੇ ਕੋਈ (ਇਕਰ ਦਾ ਜਿਵੇਂ ਹੇਠਾਂ ਦੱਸਦੇ ਹਨ) ਮੁਸਲਮਾਨ ਹੋਵੇ ਤਾਂ ਆਪਨੇ ਆਪ ਨੂੰ ਅਜਿਹਾ ਕਹੇ ॥ ਪਹਿਲਾਂ ਸੰਤਾਂ ਦੇ ਦੀਨ ਧਰਮ ਨੂੰ (ਮਿੱਠਾ) ਭਲਾ ਜਾਨੇ ਅਰ ਕਠਿਨ ਜੋ ਮਾਨ ਰੂਪੀ (ਮਾਲ) ਪੂੰਜੀ ਹੈ ਉਸ ਨੂੰ (ਮੁਸਾਵੇ) ਲੁਟਾ ਦੇਵੇ । (ਗੁਰੂ ਜੋ) ਮਲਾਹ ਹਨ, ਉਨ੍ਹਾਂ ਦੇ ਦੀਨ (ਧਰਮ) ਪੁਰ ਪੱਕਾ ਹੋਵੇ । ਅਰ ਮਰਨ ਜੀਵਨ ਦਾ ਡਰ ਦੂਰ ਕਰ ਦੇਵੇ । ਰਬ ਦਾ ਭਾਣਾ ਸਿਰ ਮੱਥੇ ਤੇ ਮੰਨੇ, ਉਸ ਕਰਤਾ ਪੁਰਖ ਵਾਹਿਗੁਰੂ ਦੀ ਹੋਂਦ ਨੂੰ ਸਮਝੇ ਅਰ (ਆਪਣਾ) ਹੰਕਾਰ ਦੂਰ ਕਰੇ । ਫਿਰ ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਸਾਰਿਆਂ ਜੀਆਂ ਪੁਰ ਦਯਾ ਕਰੇ ਤਾਂ ਓਹ ਅਪਨੇ ਆਪ ਨੂੰ ਮੁਸਲਮਾਨ ਕਹਾਵੇ ॥ ੧ ॥

ਲੋਕਾਂ ਤੇ ਦਜਾ ਕਰਨੀ ਮਸੀਤ, ਸਿਦਕੀ ਜੀਵਨ ਬਤੀਤ ਕਰਨਾ ਮੁੱਸਲਾ, ਹੱਕ ਹਲਾਲ ਦੀ ਕਮਾਈ ਕਰਨੀ ਕੁਰਾਣੁ ਦਾ ਪਾਠ ਕਰਨਾ ਜਾਨੇ। ਮੰਦੇ ਕੰਮਾਂ ਤੋਂ ਸ਼ਰਮਾਉਣਾ ਇਹ ਸੁੰਨਤ ਜਾਨੇ, ਅਰ ਸੀਲ ਸੁਭਾਵ ਹੋਨਾ ਇਹ ਹੀ ਰੋਜਾ ਰੱਖਨਾ ਸਮਝੇ, ਇਕਰ ਦਾ ਮੁਸਲਮਾਨ ਬਣੇ । ਚੰਗੀ ਕਰਣੀ ਰੂਪੀ ਕਾਬਾ, ਸੱਚ ਨੂੰ ਪੀਰ ( ਗੁਰੂ ), ਕਰਮਾਂ ਨੂੰ ਕਲਮਾਂ ਅਰ ਨਿਮਾਜ ਜਾਨੇ ॥ ਈਸ਼੍ਵਰ ਦਾ ਭਾਣਾ ਮਿੱਠਾ ਮੰਨਣਾ ਮਾਲਾ ਫੇਰੇ, ਨਾਨਕ ਦੇਵ ਜੀ ਕਹਿੰਦੇ ਹਨ ਕਿ ਵਾਹਿਗੁਰੂ ਅਜਿਹੇ ਮੁਸਲਮਾਨ ਦੀ ਫਿਰ ਆਪ ਲਾਜ ਰਖਦਾ ਹੈ ॥ ੨ ॥

ਬਹੁਤ ਸਾਰੇ ਹਿੰਦੂ ਭੁਲੇਵੇ ਵਿੱਚ ਹੀ ਹਨ ॥ ਮਨ ਰੂਪੀ ਨਾਰਦ ਦੇ ਮਗਰ ਲਗ ਉਸ ਦੀ ਪੂਜਾ ਕਰਦੇ ਹਨ ॥ ਉਹ ਅਗਜਾਨਤਾ ਵਿਖੇ (ਮਨ ਕਰਕੇ ) ਅੰਨ੍ਹੇ ਤੇ ਗੂੰਗੇ ਹਨ ॥ ਮੂਰਖ ਪੱਥਰਾਂ ਦੀ ਪੂਜਾ ਕਰਦੇ ਹਨ । ਉਹ ਤਾਂ ਆਪ ਹੀ ( ਭਰਮਾਂ ਵਿੱਚ ) ਡੁੱਬੇ ਪਏ ਹਨ, ਤੁਹਾਨੂੰ ਕੀਕਰ ਬੰਨੇ ਲਾਵਨ ਗੇ ॥ ੩ ॥

ਹੇਠ ਲਿਖਿਆ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮੁੱਲਾਂ ਪ੍ਰਤਿ ਉਸਦੇ ਜੰਤ੍ਰ ਮੰਤ੍ਰ ਅਰ ਝਾੜੇ ਕਰਨ ਸਮੇਂ ਉਚਾਰਿਆ :—

ਮਾਰੂ ਮਹਲਾ ੧ ।

ਕੋਈ ਆਖੈ ਭੂਤਨਾ ਕੋ ਕਹੇ ਬੇਤਾਲਾ । ਕੋਈ ਆਖੈ ਆਦਮੀ ਨਾਨਕੁ ਬੇਚਾਰਾ ॥ ੧ ॥ ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ ॥ ਹਉ ਹਰਿ ਬਿਨ ਅਵਰੁ ਨ ਜਾਨਾ ॥ ੧ ॥ ਰਹਾਉ ॥ ਤਉ ਦੇਵਾਨਾ ਜਾਣੀਐ ਜਾ ਭੈ ਦਿਵਾਨਾ ਹੋਇ ॥ ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ ॥ ੨ ॥ ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ ॥ ਹੁਕਮ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ ॥ ੩ ॥ ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ ॥ ਮੰਦਾ ਜਾਣੈ

ਆਪ ਕਉ ਅਵਰੁ ਭਲਾ ਸੰਸਾਰੁ ॥ ੪ ॥ ੭ ॥

( ਨਾਨਕ ਪ੍ਰਕਾਸ਼ ਸਭਾ ਨੰਃ ੧੦੪ )

ਔਖੇ ਪਦਾਂ ਦੇ ਅਰਥ ।

ਬੇਤਾਲਾ= ( ਸੰ० ਵੇਤਾਲ: ) ਭੂਤਨਾ, ਜਿੰਨ, ਉਹ ਭੂਤਨਾ ਜੋ ਮਸਾਨਾ ਆਦਿ ਵਿੱਚ ਰਹੇ ਅਰ ਮੁਰਦਿਆਂ ਦਾ ਸੰਗ ਕਰੇ ॥

ਬਉਰਾਨਾ=ਬਉਲਿਆ ਹੋਇਆ, ਸੁਦਾਈ, ਪਾਗਲ, ਬਾਵਲਾ, ਕਮਲਾ । ਦੇਖੋ–"ਲੋਗੁ ਕਹੈ ਕਬੀਰੁ ਬਉਰਾਨਾ ।"

ਸ਼ਬਦ ਦੇ ਅਰਥ ।

ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ–

ਕੋਈ (ਮੈਂਨੂੰ) ਭੂਤਨਾ ਅਰ ਕੋਈ ਮਸਾਨੀਆ ਜਿੰਨ ਆਖਦਾ ਹੈ ॥ ਨਾਨਕ ਵਿਚਾਰੇ ਨੂੰ ਕੋਈ ਆਦਮੀ ਕਹਿੰਦਾ ਹੈ ॥ ੧ ॥ ਨਾਨਕਾ (ਬਉਰਾਨਾ) ਪਾਗਲ ਤਾਂ ( ਸਾਹ ) ਮਾਲਕ ਵਾਹਿਗੁਰੂ ਦੇ ਲਈ ਸੁਦਾਈ ਹੋਇਆ ਹੈ ॥ ਮੈਂ ਉਸ ਵਾਹਿਗੁਰੂ ਤੋਂ ਬਿਨਾ ਹੋਰ ਕਿਸ ਨੂੰ ਨਹੀਂ ਜਾਨਦਾ (ਕਿਸੇ ਦੀ ਕੁਝ ਪਰਵਾਹ ਨਹੀਂ ਕਰਦਾ) ॥ ੧ ॥ ਰਹਾਉ ॥ ਕਮਲਾ ਤਾਂ ਤਦੇ ਹੀ ਜਾਣਿਆਂ ਜਾਂਦਾ ਹੈ ਜੇਕਰ ਓਹ ( ਵਾਹਿਗੁਰੂ ਦੇ ) ਡਰ ਵਿਖੇ ਦਿਵਾਨਾ ਹੋ ਜਾਵੇ ॥ ਮਾਲਕ ( ਵਾਹਿਗੁਰੂ ) ਤੋਂ ਬਿਨਾ ਦੂਜੇ ਕਿਸੇ ਨੂੰ ਜਾਣੈ ਹੀ ਨਾ ॥ ੨ ॥ ਦਿਵਾਨਾ ਤਦੇ ਹੀ ਹੈ ਜੇਕਰ ਕੇਵਲ ( ਏਕਾ ) ਇਕ ਵਾਹਿਗੁਰੂ ਦੀ ਹੀ ਕਾਰ ਕਰੇ ॥ ਮਾਲਕ ਦਾ ਹੁਕਮ ਬੁੱਝੇ ਅਰ ਦੂਜੀ ਵਿਚਾਰ ਨਾ ਰੱਖੇ ॥ ੩ ॥ ਦਿਵਾਨਾ ਤਦੇ ਹੀ ਜਾਂਨਿਆ ਜਾਂਦਾ ਹੈ ਜੇਕਰ ਵਾਹਿਗੁਰੂ ਉਸ ਨਾਲ ਪਿਆਰ ਕਰੇ ॥ ਆਪਨੇ ਆਪ ਨੂੰ ਮੰਦਾ ਸਮਝੇ ਅਰ ਸੰਸਾਰ ਦੇ ਲੋਕਾ ਨੂੰ ਉੱਤਮ ਜਾਨੇ ॥ ੪ ॥

( ਬਲਦੇਵ ਸਿੰਘ )

----o----

ਭਲਾ ਮੈਂ ਤੇਰਾ ਨਾਮ ਕਿੱਡਾ ਕੁ ਦੱਸਾਂ ॥ ੪ ॥

ਹੇਠ ਲਿਖੇ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਾਜੀ ਪ੍ਰਤਿ ਉਚਾ-ਰਨ ਕੀਤੇ---

ਸਲੋਕ ਮਃ ੧ ।

ਮੁਸਲਮਾਣੁ ਕਹਾਵਣੁ ਮੁਸਕਲੁ ਹੋਇ ਤ ਮੁਸਲਮਾਣੁ ਕਹਾਵੈ ॥ ਅਵਲਿ ਅਉਲਿ ਦੀਨ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ ॥ ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮ ਚੁਕਾਵੈ ॥ ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ ॥ ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ ॥ ੧ ॥

ਮਿਹਰ ਮਸੀਤਿ ਸਿਦਕ ਮੁਸਲਾ ਹਕੁ ਹਲਾਲ ਕੁਰਾਣੁ ॥ ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥ ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ ॥ ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ॥ ੨ ॥

ਹਿੰਦੂ ਭੂਲੇ ਅਖੁਟੇ ਜਾਹੀਂ ॥ ਨਾਰਦ ਕਹਿਆ ਸਿ ਪੂਜ ਕਰਾਹੀਂ ॥ ਅੰਧੇ ਗੁੰਗੇ ਅੰਧ ਅੰਧਾਰ ॥ ਪਾਥਰ ਲੇ ਪੂਜਹਿ ਮੁਗਧ ਗਵਾਰ ॥ ਓਇ ਜਿ ਆਪ ਡੁਬੈ ਤੁਮ ਕਹਾ ਤਰਾਵਣ ਹਾਰ ॥ ੩ ॥ ( ਨਾਨਕ ਪ੍ਰਕਾਸ਼ ਸਫਾ ਨੰ: ੯੯ )

ਔਖੇ ਪਦਾਂ ਦੇ ਅਰਥ ।

ਅਉਲਿ = ( ਫਾਰਸੀ ਭਾਸ਼ਾ ਵਿੱਚ ਵਲੀ, ਭਗਤ, ਅਉਲਯਾ ਬਹੁ ਵਚਨ ਹੈ ਵਲੀ ਦਾ ) ਭਗਤ ਜਨ, ਰਬ ਦੇ ਨਜਦੀਕੀ ।

ਮੁਸਾਵੈ = ਠਗਾਵੇ, ਗਵਾ ਦੇਵੇ ।

ਮਸਕਲ = (ਫਾਰਸੀ ਮੁਸ਼ਕਿਲ ) ਔਖਾ, ਕਠਿਨ ।

ਮੁਸਲਿਮ = ( ਅਰਬੀ, ਮੁਸੱਲਿਮ, ਮੰਨ ਲੈਨ ਵਾਲਾ, ਕਬੂਲ ਕਰ ਲੈਨ ਵਾਲਾ) ਪੱਕਾ ।

ਮੁਹਾਣੈ = ਮਲਾਹ, ਬੇੜੀ ਚਲਾਨ ਵਾਲਾ । ਦੇਖੋ ' ਜੰਗਲ ਜਟ ਨਾ ਛੇੜੀਏ ਹੱਟੀ ਤੇ ਕਿਰਾੜ । ਬੇੜੀ ਵਿੱਚ ਮੁਹਾਣਿਆ ਭਨ ਘਤਸਨ

ਬੁਖਾੜ ।' (ਪੰਜਾਬੀ ਅਖਾਣ)।

ਰਜਾਇ= 'ਅਰਬੀ ਰਿਜ਼ਾ' ਰਬ ਦੀ ਮਰਜ਼ੀ ਤੇ ਰਾਜ਼ੀ ਰਹਿਣਾ, ਈਸ਼੍ਵਰਿਛਾ, ਭਾਣਾ, ਮਰਜੀ, ਦੇਖੋ ਜਿਕਰ:-- "ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ" (ਸਲੋਕ ਫਰੀਦ ਜੀ)

ਆਪੁ= ਹੌਮੈ, ਹੰਕਾਰ।

ਮਿਹਰੰਮਤਿ=(ਅਰਬੀ ਮਰਹ਼ਮਤ) ਤਰਸ, ਮਿਹਰ, ਦਯਾ, ਰਹਮ। ਦੇਖੋ "ਤਰਸੁ ਪਇਆ ਮਿਹਰਾਮਤਿ ਹੋਈ" (ਰਹਿਰਾਸ) ਹੋਰ "ਕਰਿ ਮਿਹਰੰਮਤ ਸਾਂਈ"

ਮੁਸਲਾ= (ਅਰਬੀ ਮੁਸੱਲਾ) ਨਮਾਜ ਪੜ੍ਹਣ ਦੀ ਥਾਂ। ਆਸਣ ਯਾ ਫੂੜੀ ਜਿਸ ਪੁਰ ਖਲੋ ਕੇ ਮੁਸਲਮਾਨ ਨਮਾਜ਼ ਪੜ੍ਹਦੇ ਹਨ।

ਤਸਬੀ= (ਅਰਬੀ ਤਸਬੀਹ, ਸੁਬਹਾਨਅੱਲਾ ਕਹਿਨਾਂ। ਖ਼ੁਦਾ ਦੀ ਯਾਦ ਕਰਨਾ) ਮੁਸਲਮਾਨਾਂ ਦੀ ਮਾਲਾ ਜੋ ਉਲਟੀ ਫੇਰਦੇ ਤੇ ਜਪਦੇ ਹਨ॥

ਅਖੁਟੇ= (ਪੰਜਾਬੀ ਖ਼ੁਟਣਾ, ਮੁਕਣਾ) ਨਾ ਮੁਕਣ ਵਾਲੇ ਅਥਵਾ ਬਹੁਤ ਸਾਰੇ, ਅਨਗਨਿਤ।

ਸ਼ਬਦਾਰਥ।

ਮੁਸਲਮਾਣ ਕਹਾਉਣਾ ਔਖਾ ਹੈ, ਜੇ ਕੋਈ (ਇਕਰ ਦਾ ਜਿਵੇਂ ਹੇਠਾਂ ਦੱਸਦੇ ਹਨ) ਮੁਸਲਮਾਨ ਹੋਵੇ ਤਾਂ ਆਪਨੇ ਆਪ ਨੂੰ ਅਜਿਹਾ ਕਹੇ॥ ਪਹਿਲਾਂ ਸੰਤਾਂ ਦੇ ਦੀਨ ਧਰਮ ਨੂੰ (ਮਿੱਠਾ) ਭਲਾ ਜਾਨੇ ਅਰ ਕਠਿਨ ਜੋ ਮਾਨ ਰੂਪੀ (ਮਾਲ) ਪੂੰਜੀ ਹੈ ਉਸ ਨੂੰ (ਮੁਸਾਵੇ) ਲੁਟਾ ਦੇਵੇ। (ਗੁਰੂ ਜੋ) ਮਲਾਹ ਹਨ, ਉਨ੍ਹਾਂ ਦੇ ਦੀਨ (ਧਰਮ) ਪੁਰ ਪੱਕਾ ਹੋਵੇ। ਅਰ ਮਰਨ ਜੀਵਨ ਦਾ ਡਰ ਦੂਰ ਕਰ ਦੇਵੇ। ਰਬ ਦਾ ਭਾਣਾ ਸਿਰ ਮੱਥੇ ਤੇ ਮੰਨੇ, ਉਸ ਕਰਤਾ ਪੁਰਖ ਵਾਹਿਗੁਰੂ ਦੀ ਹੋਂਦ ਨੂੰ ਸਮਝੇ ਅਰ (ਆਪਣਾ) ਹੰਕਾਰ ਦੂਰ ਕਰੇ। ਫਿਰ ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਸਾਰਿਆਂ ਜੀਆਂ ਪੁਰ ਦਯਾ ਕਰੇ ਤਾਂ ਓਹ ਅਪਨੇ ਆਪ ਨੂੰ ਮੁਸਲਮਾਨ ਕਹਾਵੇ॥ ੧॥

ਲੋਕਾਂ ਤੇ ਦਜਾ ਕਰਨੀ ਮਸੀਤ, ਸਿਦਕੀ ਜੀਵਨ ਬਤੀਤ ਕਰਨਾ ਮੁੱਸਲਾ, ਹੱਕ ਹਲਾਲ ਦੀ ਕਮਾਈ ਕਰਨੀ ਕੁਰਾਣੁ ਦਾ ਪਾਠ ਕਰਨਾ ਜਾਨੇ। ਮੰਦੇ ਕੰਮਾਂ ਤੋਂ ਸ਼ਰਮਾਉਣਾ ਇਹ ਸੁੰਨਤ ਜਾਨੇ, ਅਰ ਸੀਲ ਸੁਭਾਵ ਹੋਨਾ ਇਹ ਹੀ ਰੋਜਾ ਰੱਖਨਾ ਸਮਝੇ, ਇਕਰ ਦਾ ਮੁਸਲਮਾਨ ਬਣੇ। ਚੰਗੀ ਕਰਣੀ ਰੂਪੀ ਕਾਬਾ, ਸੱਚ ਨੂੰ ਪੀਰ ( ਗੁਰੂ ), ਕਰਮਾਂ ਨੂੰ ਕਲਮਾਂ ਅਰ ਨਿਮਾਜ ਜਾਨੇ ॥ ਈਸ਼੍ਵਰ ਦਾ ਭਾਣਾ ਮਿੱਠਾ ਮੰਨਣਾ ਮਾਲਾ ਫੇਰੇ, ਨਾਨਕ ਦੇਵ ਜੀ ਕਹਿੰਦੇ ਹਨ ਕਿ ਵਾਹਿਗੁਰੂ ਅਜਿਹੇ ਮੁਸਲਮਾਨ ਦੀ ਫਿਰ ਆਪ ਲਾਜ ਰਖਦਾ ਹੈ ॥ ੨ ॥

ਬਹੁਤ ਸਾਰੇ ਹਿੰਦੂ ਭੁਲੇਵੇ ਵਿੱਚ ਹੀ ਹਨ ॥ ਮਨ ਰੂਪੀ ਨਾਰਦ ਦੇ ਮਗਰ ਲਗ ਉਸ ਦੀ ਪੂਜਾ ਕਰਦੇ ਹਨ ॥ ਉਹ ਅਗਜਾਨਤਾ ਵਿਖੇ (ਮਨ ਕਰਕੇ ) ਅੰਨ੍ਹੇ ਤੇ ਗੂੰਗੇ ਹਨ ॥ ਮੂਰਖ ਪੱਥਰਾਂ ਦੀ ਪੂਜਾ ਕਰਦੇ ਹਨ। ਉਹ ਤਾਂ ਆਪ ਹੀ ( ਭਰਮਾਂ ਵਿੱਚ ) ਡੁੱਬੇ ਪਏ ਹਨ, ਤੁਹਾਨੂੰ ਕੀਕਰ ਬੰਨੇ ਲਾਵਨ ਗੇ ॥ ੩ ॥

ਹੇਠ ਲਿਖਿਆ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮੁੱਲਾਂ ਪ੍ਰਤਿ ਉਸਦੇ ਜੰਤ੍ਰ ਮੰਤ੍ਰ ਅਰ ਝਾੜੇ ਕਰਨ ਸਮੇਂ ਉਚਾਰਿਆ :—

ਮਾਰੂ ਮਹਲਾ ੧ ।

ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ। ਕੋਈ ਆਖੈ ਆਦਮੀ ਨਾਨਕੁ ਬੇਚਾਰਾ ॥ ੧ ॥ ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ ॥ ਹਉ ਹਰਿ ਬਿਨ ਅਵਰੁ ਨ ਜਾਨਾ ॥ ੧ ॥ ਰਹਾਉ ॥ ਤਉ ਦੇਵਾਨਾ ਜਾਣੀਐ ਜਾ ਭੈ ਦਿਵਾਨਾ ਹੋਇ ॥ ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ ॥ ੨ ॥ ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ ॥ ਹੁਕਮ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ ॥ ੩ ॥ ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ ॥ ਮੰਦਾ ਜਾਣੈ

ਆਪ ਕਉ ਅਵਰੁ ਭਲਾ ਸੰਸਾਰੁ ॥ ੪ ॥ ੭ ॥

( ਨਾਨਕ ਪ੍ਰਕਾਸ਼ ਸਫਾ ਨੰ: ੧੦੪ )

ਔਖੇ ਪਦਾਂ ਦੇ ਅਰਥ ।

ਬੇਤਾਲਾ= ( ਸੰ੦ ਵੇਤਾਲ: ) ਭੂਤਨਾ, ਜਿੱਨ, ਉਹ ਭੂਤਨਾ ਜੋ ਮਸਾਨਾ ਆਦਿ ਵਿੱਚ ਰਹੇ ਅਰ ਮੁਰਦਿਆਂ ਦਾ ਸੰਗ ਕਰੇ ॥

ਬਉਰਾਨਾ=ਬਉਲਿਆ ਹੋਇਆ, ਸੁਦਾਈ, ਪਾਗਲ, ਬਾਵਲਾ, ਕਮਲਾ । ਦੇਖੋ–"ਲੋਗੁ ਕਹੈ ਕਬੀਰੁ ਬਉਰਾਨਾ ।"

ਸ਼ਬਦ ਦੇ ਅਰਥ ।

ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ–

ਕੋਈ (ਮੈਨੂੰ) ਭੂਤਨਾ ਅਰ ਕੋਈ ਮਸਾਨੀਆ ਜਿੱਨ ਆਖਦਾ ਹੈ ॥ ਨਾਨਕ ਵਿਚਾਰੇ ਨੂੰ ਕੋਈ ਆਦਮੀ ਕਹਿੰਦਾ ਹੈ ॥ ੧ ॥ ਨਾਨਕਾ (ਬਉਰਾਨਾ) ਪਾਗਲ ਤਾਂ ( ਸਾਹ ) ਮਾਲਕ ਵਾਹਿਗੁਰੂ ਦੇ ਲਈ ਸੁਦਾਈ ਹੋਇਆ ਹੈ ॥ ਮੈਂ ਉਸ ਵਾਹਿਗੁਰੂ ਤੋਂ ਬਿਨਾ ਹੋਰ ਕਿਸ ਨੂੰ ਨਹੀਂ ਜਾਨਦਾ ( ਕਿਸੇ ਦੀ ਕੁਝ ਪਰਵਾਹ ਨਹੀਂ ਕਰਦਾ ) ॥ ੧ ॥ ਰਹਾਉ ॥ ਕਮਲਾ ਤਾਂ ਤਦੇ ਹੀ ਜਾਣਿਆਂ ਜਾਂਦਾ ਹੈ ਜੇਕਰ ਓਹ ( ਵਾਹਿਗੁਰੂ ਦੇ ) ਡਰ ਵਿਖੇ ਦਿਵਾਨਾ ਹੋ ਜਾਵੇ ॥ ਮਾਲਕ ( ਵਾਹਿਗੁਰੂ ) ਤੋਂ ਬਿਨਾ ਦੂਜੇ ਕਿਸੇ ਨੂੰ ਜਾਣੈ ਹੀ ਨਾ ॥ ੨ ॥ ਦਿਵਾਨਾ ਤਦੇ ਹੀ ਹੈ ਜੇਕਰ ਕੇਵਲ ( ਏਕਾ ) ਇਕ ਵਾਹਿਗੁਰੂ ਦੀ ਹੀ ਕਾਰ ਕਰੇ ॥ ਮਾਲਕ ਦਾ ਹੁਕਮ ਬੁੱਝੇ ਅਰ ਦੂਜੀ ਵਿਚਾਰ ਨਾ ਰੱਖੇ ॥ ੩ ॥ ਦਿਵਾਨਾ ਤਦੇ ਹੀ ਜਾਂਨਿਆ ਜਾਂਦਾ ਹੈ ਜੇਕਰ ਵਾਹਿਗੁਰੂ ਉਸ ਨਾਲ ਪਿਆਰ ਕਰੇ ॥ ਆਪਨੇ ਆਪ ਨੂੰ ਮੰਦਾ ਸਮਝੇ ਅਰ ਸੰਸਾਰ ਦੇ ਲੋਕਾ ਨੂੰ ਉੱਤਮ ਜਾਨੇ ॥ ੪ ॥

( ਬਲਦੇਵ ਸਿੰਘ )

----o----